# ਤਰਕਸ਼ੀਲ ਸੁਸਾਇਟੀ ਪੰਜਾਬ

# ਦਾ ਬੁਲਾਰਾ






ਸੰਪਾਦਕ : ਬਲਵਿੰਦਰ ਬਰਨਾਲਾ ਮਾਰਚ-ਅਪਰੈਲ 1992 ਕੀਮਤ : 5 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜ਼ਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਸਹੁੰ

— ਮਹੇਂਦਰ

ਮੇਰੇ ਯਾਰ !
ਹੋਰ ਤੂੰ ਜੋ ਮਰਜ਼ੀ ਖਾਹ
ਪਰ ਸਹੁੰ ਨਾ ਖਾਇਆ ਕਰ !
ਸਹੁੰ ਆਪਣੇ ਰਿਜ਼ਕ, ਜ਼ਮੀਰ ਦੀ
ਸਹੁੰ ਸੰਤ, ਗੁਰੂ ਫਕੀਰ ਦੀ
ਸਹੁੰ ਆਪਣੀ ਮਿੱਟੀ, ਕੁੱਖ ਤੇ ਖੂਨ ਦੀ
ਸਹੁੰ ਆਪਣੇ ਸੱਚੇ-ਸੁੱਚੇ ਪਿਆਰ ਦੀ
ਤੇਜ਼ੀ ਨਾਲ ਗੁਆਚ ਰਹੇ ਆਪਣੇ ਸਵੈ-ਭਰੋਸੇ ਨੂੰ
ਹੋਰਨਾਂ ਤੇ ਤੇਰੇ ਚੋਂ ਖੁਰ ਰਹੇ ਯਕੀਨ ਨੂੰ
ਘੜੀ ਪਲ ਟਿਕਾਉਣ ਲਈ
ਸਹੁੰ ਨਾ ਖਾਇਆ ਕਰ !
ਸਹੁੰ !
ਸਮਾਜੀ ਗਿਰਾਵਟ ਦਾ
ਸਿਰ ਚੜ੍ਹਕੇ ਕੂਕਿਆ
ਐਲਾਨ-ਨਾਮਾ ਹੁੰਦੀ ਹੈ ।
ਸਹੁੰ !
ਆਪਣੇ ਚੋਂ ਖਤਮ ਹੋ ਚੁੱਕੇ
ਸਵੈ-ਭਰੋਸੇ ਦਾ
ਇੱਕਬਾਲੀਆ ਬਿਆਨ ਹੁੰਦੀ ਹੈ ।
ਸਹੁੰ !
ਬੀਤ ਗਏ ਮਹਾਂ-ਪੁਰਖਾਂ ਦੀਆਂ
ਪਰਬਤ ਜੇਡ ਹੌਂਸਲਿਆਂ ਨਾਲ
ਮਾਰੀਆਂ ਗੱਲਾਂ ਨੂੰ
ਭੋਰਾ ਭੋਰਾ ਕਰਕੇ ਖਾਣ ਦਾ
ਖੁਦਗਰਜ਼ ਵਸੀਲਾ ਹੁੰਦੀ ਹੈ ।

ਸਹੁੰ !
ਪੀਰਾਂ, ਫਕੀਰਾਂ ਤੇ ਦਰਵੇਸ਼ਾਂ ਦੀਆਂ
ਮਨ ਤੇ ਪਾਈਆਂ ਮਿਸਾਲੀ ਜਿੱਤਾਂ ਦੀ
ਕਦਰ-ਘਟਾਈ ਹੁੰਦੀ ਹੈ ।
ਤੂੰ ਆਪਣੀਆਂ ਠੱਗੀਆਂ ਠੋਰੀਆਂ ਨੂੰ
ਉਨ੍ਹਾਂ ਦੇ ਪਵਿਤਰ ਨਾਂਅ ਹੇਠ ਢੱਕਿਆ ਨਾ ਕਰ
ਆਪਣੇ ਝੂਠੇ ਵਕਾਰ ਨੂੰ ਲੁਕਾਉਣ ਲਈ
ਸੱਚੀ ਗਵਾਹੀ ਪਵਾਇਆ ਨਾ ਕਰ ।
ਜ਼ਮੀਰ ਦੀ ਆਵਾਜ਼ ਸੁਣ
ਇਮਾਨ ਨਿਲਾਮ ਕਰਿਆ ਨਾ ਕਰ
ਨਾ ਕਿਤੇ ਰਗੜ ਮੱਥੇ
ਨਾ ਲਿਲ ਕੜੀਆਂ ਕੱਢਿਆ ਕਰ ।
ਕਿਸੇ ਜਮਾਂਦਰੂ ਪਾਪ ਦੇ ਅਹਿਸਾਸ ਨੇ
ਤੈਨੂੰ ਹੀਣਤਾ ਨਾਲ ਭਰ ਦਿੱਤਾ ਹੈ
ਤੇਰੀ ਸ਼ਕਤੀ, ਸਮਰਥਾ ਤੇ ਸੰਭਵਨਾ ਨੂੰ
ਚਟਮ ਕਰਕੇ
ਤੈਨੂੰ ਖਾਲਸ ਖਾਲੀ ਕਰ ਦਿੱਤਾ ਹੈ
ਉਸ ਖਿਲਾਅ ਨੂੰ ਭਰਨ ਲਈ
ਐਵੇਂ ਸੁਖਨਾਂ ਦੇ ਭਾਰ ਨਾ ਚੁੱਕਿਆ ਕਰ
ਕਰ ਮੇਹਨਤ ਤੇ ਰਹੁ ਸੱਚਾ
ਸਹੁੰ ਕਿਸੇ ਪਿਆਰੇ ਦੀ ਨਾ ਚੁੱਕਿਆ ਕਰ


**ਤਰਕਸ਼ੀਲ**

ਸੰਪਾਦਕ :
ਬਲਵਿੰਦਰ ਬਰਨਾਲਾ

ਰਚਨਾਵਾਂ ਲਈ ਸਿਰਨਾਵਾਂ :
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰਬਰ 22
ਬਰਨਾਲਾ – 148101

ਸੰਪਾਦਕੀ ਬੋਰਡ :
ਬਲਵਿੰਦਰ ਬਰਨਾਲਾ
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਚੰਦਾ :
ਸਲਾਨਾ — 25 ਰੁਪਏ
ਲਾਈਫ — 250 ਰੁਪਏ

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲਾ ਅਦਾਲਤ
ਫਰੀਦਕੋਟ (ਪੰਜਾਬ)

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।


## ਸੰਪਾਦਕੀ

## ਵਾਵਰੋਲ਼ੇ

ਪੰਜਾਬੀ ਸੌੜੀ ਸਿਆਸਤ ਦੇ ਚੁੱਲ੍ਹੇ ਉਪਰ ਉਬਲ ਰਹੇ ਫਿਰਕੂ ਦੇਗਚੇ ਵਿੱਚ ਰਿੱਝ ਰਹੇ ਹਨ । ਇਸ ਸਿਲਸਿਲੇ ਨੇ ਪਿਛਲੇ ਇੱਕ ਦਹਾਕੇ ਤੋਂ ਹੋਰ ਜ਼ੋਰ ਫੜਿਆ ਹੈ । ਬੇਗੁਨਾਹ ਲੋਕਾਂ ਨੂੰ ਬਾਲਣ ਵਾਂਗ ਝੋਕਿਆ ਜਾ ਰਿਹਾ ਹੈ । ਬਾਲਣ ਬਣ ਜਾਣ ਦਾ ਭਾਣਾ ਕਿਸੇ ਨਾਲ ਵੀ ਵਾਪਰ ਸਕਦਾ ਹੈ ਅਜਿਹੀ ਸਥਿਤੀ ਮੁਕੰਮਲ ਹੋਸ਼ ਮੰਦੀ ਨਾਲ਼ ਵਿਚਰਣ ਲਈ ਵੰਗਾਰਦੀ ਹੈ ।

ਵੱਖ-ਵੱਖ ਫਿਰਕਿਆਂ ਜਾਤਾਂ, ਧਰਮਾਂ ਦੇ ਆਗੂਆਂ ਨੇ ਨਿੱਜੀ ਸਵਾਰਥਾਂ ਅਤੇ ਅਪਣੇ ਤੋਰੀ ਫੁਲਕੇ ਲਈ ਘਾਤ ਲਾਈ ਹੋਈ ਹੈ । ਪ੍ਰਬੰਧਕੀ ਕੋਹੜ ਅਤੇ ਕੁਸਾਸ਼ਨ ਦੇ ਸਤਾਏ ਲੋਕਾਂ ਦੀ ਬੇਚੈਨੀ ਨੂੰ ਕੈਸ਼ ਕਰਨ ਲਈ ਉਹ ਇੱਕ ਵੀ ਮੌਕਾ ਖੁੰਝਣ ਨਹੀਂ ਦਿੰਦੇ । ਹਰ ਇੱਕ ਆਵਦੀ ਆਵਦੀ ਬਗਲੀ ਵਿੱਚ ਪੈਰੋਕਾਰਾਂ ਲਈ ਸੰਜੀਵਨੀ ਬੂਟੀ ਲਈ ਫਿਰਦਾ ਹੈ । ਉਹਨਾਂ ਦੇ ਦੁਖ ਸੁਖ ਸਦਾ ਲਈ ਕੱਟਣ ਦਾ ਹਿੰਸਕ ਰੂਪ ਵਿੱਚ ਐਲਾਨ ਕਰ ਰਿਹਾ ਹੈ । ਇਸ ਮੰਤਵ ਲਈ ਜਥੇਬੰਦਕ ਤੇ ਸਿਆਸੀ ਧਾਰਮਿਕ ਪ੍ਰਚਾਰ ਮਾਧਿਅਮਾਂ ਦੀ ਵਰਤੋਂ ਜ਼ੋਰਾਂ ਤੇ ਹੈ । ਨਵੇਂ ਨਵੇਂ ਲੇਖਕ ਕਵੀ, ਗਾਇਕ, ਕਲਮਨਵੀਸ ਸੁਚੇਤ ਜਾਂ ਅਚੇਤ ਰੂਪ ਵਿੱਚ ਲੋਕਾਂ ਦੇ ਮਨਾਂ ਦਾ ਵਾਤਾਵਰਣ ਦੂਸ਼ਤ ਕਰਨ ਵਿੱਚ ਲੱਗੇ ਹੋਏ ਹਨ । ਮੱਸਲਿਆਂ ਨੂੰ ਹੱਲ ਕਰਨ ਦੀ ਤਾਂਘ ਉਹਨਾਂ ਨੂੰ ਪਿਛਾਂਹ ਖਿਚੂ ਵਿਚਾਰਧਾਰਕ ਵਿਹੁ ਦੀ ਪੁਠ ਚਾੜ ਰਹੇ ਹਨ । ਸਤੇ ਹੋਏ ਅਤੇ ਅਣਜਾਣ ਲੋਕਾਂ ਨੂੰ ਉਪਰੋਕਤ ਵੰਨਗੀਆਂ 'ਚ ਕੋਈ ਵੀ ਖੈਰ-ਖਵਾਹ ਲੱਗ ਸਕਦਾ ਹੈ । ਵਿਚਾਰਧਾਰਕ ਵਾਵਰੋਲਿਆਂ ਵਾਲੀ ਇਸ ਸਥਿਤੀ ਵਿੱਚ ਕਈ ਵਾਰ ਸਾਫ ਸੁਥਰੇ ਮਨਾਂ ਵਾਲੇ ਸਾਊ ਵਿਅਕਤੀ ਵੀ ਤਿਣਕਿਆਂ ਵਾਂਗ ਉੱਡ ਜਾਂਦੇ ਹਨ ।

ਪਿਛਲੇ ਦਿਨੀਂ ਇੱਕ ਹੋਰ ਵੱਡਾ ਵਾਵਰੋਲ਼ਾ ਏਕਤਾ ਯਾਤਰਾ ਦੇ ਰੂਪ ਵਿੱਚ ਸਾਡੀ ਵੱਖੀ ਵਿੱਚ ਦੀ ਗੁਜ਼ਰਿਆ ਹੈ । ਪਹਿਲਾਂ ਤੋਂ ਹੀ ਦਮਘੋਟੂ ਮਹੌਲ ਵਿੱਚ ਇਸ ਹੋਰ ਜ਼ਹਿਰ ਘੋਲਿਆ ਹੈ । ਘੱਟ ਗਿਣਤੀ ਫਿਰਕਿਆਂ ਦੇ ਫਿਰਕੂ ਆਗੂਆਂ ਨੇ ਫਿਰਕੂ ਪੈਂਤੜੇ ਤੋਂ ਕਮਾਣਾਂ ਹੋਰ ਕੱਸ ਲਈਆਂ ਹਨ । ਅਪਣੇ -2 ਪੈਰੋਕਾਰਾਂ ਦੀ ਤਰਕਹੀਣ ਕਿਲੇ ਬੰਦੀ ਦੀ ਲੋੜ ਨੂੰ ਉਭਾਰਿਆ ਜਾ ਰਿਹਾ ਹੈ । ਸਬੰਧਿਤ ਫਿਰਕਿਆਂ ਦੇ ਮਨਾਂ ਵਿੱਚ ਸੰਸੇ ਹੋਰ ਵਧੇ ਹਨ । ਸ਼ੋਸ਼ਿਤ ਅਤੇ ਸੋਸ਼ਨ ਦੇ ਹਕੀਕੀ ਵਿਰੋਧ ਨੂੰ ਪਿਛਾਂਹ ਧੱਕ ਦਿੱਤਾ ਗਿਆ ਹੈ ਤੇ ਇਕੋ ਫਿਰਕੇ ਵਿੱਚ ਸਹੂਲਤਾਂ ਅਤੇ ਚੌਧਰ ਮਾਣ ਰਹੇ ਤਬਕੇ ਨੂੰ ਥੋੜਾਂ ਮਾਰੇ ਅਤੇ ਦਫਤਰਾਂ ਕਚਿਹਰੀਆਂ ਦੇ ਸਤਾਏ ਵੱਡੇ ਹਿੱਸੇ ਦੀ ਗੱਲਵਕੜੀ ਪਵਾ ਦਿੱਤੀ ਹੈ ਅਸਲੀ ਮੁੱਦੇ ਅਤੇ ਦੁਸ਼ਮਨ ਇਸ ਗਰਦੋ-ਗਬਾਰ ਦੇ ਪਿਛੇ ਲੁਕ ਗਏ ਹਨ ।

ਇਹਨਾਂ ਵਾਵਰੋਲ਼ਿਆਂ ਦੀ ਉਡਾਈ ਖੇਹ ਜਦੋਂ ਬੈਠਣ ਲਗਦੀ ਹੈ ਉਦੋਂ ਹੀ ਇਕ ਹੋਰ ਵਾਵਰੋਲ਼ਾ ਸਾਨੂੰ ਅਪਣੀ ਲਪੇਟ ਵਿੱਚ ਲੈਣ ਲਈ ਮੰਡਲਾ ਰਿਹਾ ਹੁੰਦਾ ਹੈ । ਇਹ ਸਥਿਤੀ ਬਹੁਤਿਆਂ ਨੂੰ ਦਿਸ਼ਾਹੀਣ ਕਰ ਦਿੰਦੀ ਹੈ । ਹੁਣ ਅਸੀਂ ਸਾਡੀ ਪਹਿਲੀ ਪੀੜੀ ਦੇ ਬੀਜੇ ਕੰਡਿਆਂ ਨੂੰ ਚੁੱਗ ਰਹੇ ਹਾਂ । ਸਾਡੇ ਵਿਚੋਂ ਬਹੁਤਿਆਂ ਦੇ ਹੱਥਾਂ ਵਿਚ ਕਿੱਕਰਾਂ ਦੇ ਬੀਜ ਹਨ । ਸਾਡੀ ਆਉਣ ਵਾਲੀ ਪੀੜ੍ਹੀ ਦੀ ਝੋਲੀ ਵਿਚ ਬਿਨਾਂ ਸ਼ੱਕ ਦਾਖਾਂ ਨਹੀਂ ਪੈਣਗੀਆਂ ਫਿਰ ਵੀ ਅਸੀ ਬੇਆਸ ਨਹੀਂ ਹਾਂ ।

ਬਾਕੀ ਸਫ਼ਾ 31 ਤੇ

# ਹਿਦੁਸਤਾਨ ਤੇ ਬੁੱਤ ਪ੍ਰਸਤੀ

**-ਬਾਬਾ ਸੋਹਨ ਸਿੰਘ ਭਕਨਾ**

ਭਕਨਾ ਜੀ ਦਾ ਇਹ ਲੇਖ ਮੁਲਕ ਦੀ ਵੰਡ ਤੋਂ ਪਹਿਲਾਂ ਲਿਖਿਆ ਗਿਆ ਹੈ। ਸਮੇਂ ਦੇ ਵਕਫੇ ਤੋਂ ਇਲਾਵਾ ਸਮਾਜਕ-ਆਰਥਕ ਰਾਜਨੀਤਕ ਤਾਣੇ ਬਾਣੇ 'ਚ ਅੱਜ ਵੀ ਕੋਈ ਬੁਨਿਆਦੀ ਫਰਕ ਨਹੀਂ। ਇਸ ਲਈ ਇਸ ਲਿਖਤ ਦੀ ਸਾਰਥਕਤਾ ਹੁਣ ਵੀ ਓਨੀ ਹੀ ਹੈ, ਜਿੰਨੀ ਪਹਿਲਾਂ ਸੀ -ਅਦਾਰਾ

ਹਿੰਦੁਸਤਾਨ ਦੇ ਪੁਰਾਣੇ ਇਤਿਹਾਸ ਦਾ ਮੁਤਾਲਬਾ ਕੀਤਾ ਜਾਵੇ ਤਾਂ ਹਿੰਦੁਸਤਾਨ ਸਮਾਜ ਦੇ ਦੋ ਪਹਿਲੂ ਸਪਸ਼ਟ ਨਜ਼ਰ ਆਉਣਗੇ। ਇੱਕ ਸਵਰਨ ਤੇ ਦੂਜਾ ਸੂਦਰ। ਸਵਰਨ ਜਾਤੀਆਂ ਵਿੱਚ ਵੈਸ ਅਤੇ ਸੂਦਰ ਸ਼ਾਮਲ ਹਨ। ਬ੍ਰਾਹਮਨ ਦਾ ਕੰਮ ਵਿਦਿਆ ਪੜ੍ਹਨਾ ਤੇ ਪੜ੍ਹਾਉਣਾ, ਦਾਨ ਲੈਣਾ ਅਤੇ ਦੇਣਾ ਹੈ। ਭਾਵ ਕਿ ਬ੍ਰਾਹਮਣ ਸਮਾਜ ਦਾ ਦਿਮਾਗ, ਸਮਾਜ ਦੇ ਚਲਾਉਣ ਵਾਲੇ ਗੁਰੂ ਹਨ। ਛੱਤਰੀ ਬਾਜੂ ਹਨ ਅਤੇ ਉਨ੍ਹਾਂ ਦਾ ਕੰਮ ਵੈਸ਼ ਅਤੇ ਸੂਦਰ ਤੇ ਰਾਜ ਕਰਨਾ ਹੈ ਅਤੇ ਦੇਸ ਦੀ ਰੱਖਿਆ ਕਰਨਾ ਹੈ। ਉਹਨਾਂ ਤੋਂ ਖੇਤੀਬਾੜੀ ਅਤੇ ਬਾਕੀ ਇਨਸਾਨੀਅਤ ਤੋਂ ਗਿਰੇ ਹੋਏ ਕੰਮ ਸਵਰਨ ਜਾਤੀਆਂ ਦੇ ਲਾਭ ਲਈ ਲੈਣਾ ਹੈ, ਜੋ ਹਾਲੇ ਤੱਕ ਵੀ ਜਾਰੀ ਹੈ। ਰਾਜੇ ਸੂਦਰ ਅਤੇ ਵੈਸ਼ ਤੋਂ ਸਾਰੇ ਉਕਤ ਕੰਮ ਧਰਮ ਦੇ ਨਾਂ ਤੇ ਲੈਣਾ ਅਤੇ ਉਹਨਾਂ ਦੇ ਗਾੜ੍ਹੇ ਪਸੀਨੇ ਦੀ ਕਮਾਈ ਨੂੰ ਬੇਦਰੇਗ ਆਪਣੇ ਐਸ਼ੋ ਇਸਰਤ ਲਈ ਉਡਾਣਾ ਹੈ ਇਸ ਤੋਂ ਇਹਨਾਂ ਆਰਥਿਕ, ਸਮਾਜਿਕ ਤੇ ਰਾਜਨੀਤਿਕ ਗੁਲਾਮੀ ਦੀਆਂ ਜ਼ੰਜ਼ੀਰਾਂ ਨੂੰ ਪੱਕੀਆਂ ਕਰਨ ਲਈ ਰਾਜਿਆਂ, ਮਹਾਰਾਜਿਆਂ ਨੂੰ ਇਸ਼ਵਰ ਦਾ ਅਵਤਾਰ, ਸਰਬ-ਸ਼ਕਤੀਮਾਨ, ਸਰਬ ਕਲਾ ਭਰਪੂਰ, ਅਵਾਮ ਦਾ ਰਖਿਅਕ ਤੇ ਨਿਹਕਲੰਕ ਆਦਿ ਦੀਆਂ ਸਿਫਤਾਂ ਨਾਲ ਸਤਿਕਾਰੇ ਜਾਣਾ ਤੇ ਇਹਨਾਂ ਦਾ ਹਰ ਹੁਕਮ ਪਾਲਣਾ ਪਰਜਾ ਦਾ ਧਾਰਮਿਕ ਜਿੰਨ੍ਹ ਬਣਾਇਆ ਗਿਆ ਅਤੇ ਸੂਦਰ ਜਾਤੀਆਂ ਦੇ ਦਿਮਾਗ ਵਿਚ ਇਹ ਵਾੜਿਆ ਗਿਆ ਕਿ ਇਸ ਵਿੱਚ ਹੀ ਉਹਨਾਂ ਦੀ ਮੁਕਤੀ ਹੈ। ਜੇ ਉਹ ਇਸ ਤੋਂ ਕੁਤਾਹੀ ਕਰਨਗੇ ਤਾਂ ਨਰਕ ਦੇ ਦਰਵਾਜੇ ਇਹਨਾਂ ਲਈ ਖੁਲ੍ਹੇ ਹਨ ਤੇ ਉਹਨਾਂ ਨੂੰ ਉਸ ਵਿਚ ਧੱਕਾ ਦੇ ਦਿੱਤਾ ਜਾਏਗਾ ਇਥੇ ਹੀ ਬੱਸ ਨਹੀਂ ਇਹਨਾਂ ਅਵਤਾਰਾਂ ਦੇ ਬੁੱਤ ਮੰਦਰਾਂ ਵਿਚ ਪੂਜਾ ਲਈ ਸਥਾਪਤ ਕੀਤੇ ਗਏ ਜਿਸ ਤੋਂ ਹੁਕਮਰਾਨ ਨੀਤੀ ਦੇ ਮਾਹਰਾਂ ਦਾ ਅਸਲੀ ਮਤਲਬ ਇਹ ਸੀ ਕਿ ਸੂਦਰ ਤੇ ਵੈਸ਼ ਤਬਕੇ ਨੂੰ ਅਵਤਾਰਾਂ ਦੀ ਬੁੱਤ ਪ੍ਰਸਤੀ ਦੀ ਗੁਲਾਮੀ ਵਿੱਚ ਇਸ ਤਰ੍ਹਾਂ ਫਸਾਇਆ ਜਾਵੇ ਕਿ ਉਹ ਨਰਕਾਂ ਸੁਰਗਾਂ ਦੇ ਡਰ ਤੋਂ ਡਰ ਕੇ ਅਪਣੇ ਦੁੱਖਾਂ ਤੋਂ ਆਜ਼ਾਦ ਹੋਣ ਲਈ ਕੋਈ ਜਦੋ-ਜਹਿਦ ਨਾ ਕਰਨ। ਪਰ ਸਮੇਂ ਦੇ ਨਾਲ ਨਾਲ ਤਬਦੀਲੀਆਂ ਆਉਂਦੀਆਂ ਰਹਿੰਦੀਆਂ ਹਨ। ਇਸ ਕਰਕੇ ਵੀਹਵੀਂ ਸਦੀ ਦੇ ਸ਼ੁਰੂ ਵਿਚ ਜਿਹੜਾ ਇਨਸਾਨੀ ਦਿਮਾਗ ਸਖਸ਼ੀਅਤ ਪ੍ਰਸਤੀ ਵਿਚ ਖੁੱਭਾ ਪਿਆ ਸੀ, ਜਮਹੂਰੀਅਤ ਵੱਲ ਵਧਣ ਲੱਗਾ।

ਮੇਰੀ ਨੌਜਵਾਨਾਂ ਨੂੰ ਅਪੀਲ ਹੈ ਕਿ ਜੇਕਰ ਉਹ ਆਰਥਕ, ਸਮਾਜਿਕ, ਤੇ ਰਾਜਨੀਤਿਕ ਅਜਾਦੀ ਦੇ ਇੱਛਕ ਹਨ ਤਾਂ ਬੁੱਤ-ਪ੍ਰਸਤੀ ਅਤੇ ਸ਼ਖਸੀਅਤ ਪ੍ਰਸਤੀ ਤੋਂ ਬਚਣ ਅਤੇ ਇਸ 'ਚ ਫਸਕੇ ਅਪਣੀ ਜ਼ਮੀਰ ਦਾ ਖੂਨ ਨਾ ਕਰਨ। ਦੇਸ਼ ਦੀ ਜਹਾਲਤ ਅਤੇ ਭੁੱਖ ਨੰਗ ਨਾਲ ਬਰਬਾਦੀ ਹੋ ਰਹੀ ਹੈ। ਜਿਹੜੀ ਮੌਜੂਦਾ ਹਕੂਮਤ ਲੋਕਾਂ ਨੂੰ ਗੁਮਰਾਹ ਕਰਨ ਲਈ ਨੌਜਵਾਨਾਂ ਦੇ ਦਿਮਾਗਾਂ 'ਚ ਹਰ ਹੀਲੇ ਨਾਲ ਭਰ ਰਹੀ ਹੈ। ਨੌਜਵਾਨ ਪੁਰਾਣੇ ਆਜ਼ਾਦੀ ਦੇ ਘੁਲਾਟੀਆਂ ਵਾਂਗ ਯਕਜਹਿਤੀ ਨਾਲ ਨਿਰਸਵਾਰਥ ਹੋ ਕੇ ਅਵਾਮ ਦੇ ਭਲੇ ਲਈ ਸੱਚੇ ਦਿਲ ਨਾਲ ਕੰਮ ਕਰਨ ਤਾਂ ਹੀ ਦੂਰ ਹੋ ਸਕਦੀ ਹੈ। ਇਸ ਨਾਲ ਦੇਸ਼ ਤੇ ਕੌਮ ਦਾ ਭਲਾ ਹੋਏਗਾ। ਜੇ ਨੌਜਵਾਨ ਨਾ ਸਮਝਣਗੇ ਤੇ ਨਾ ਉਠਣਗੇ ਤਾਂ ਜਿਹੜੀ ਉਹਨਾਂ ਨੂੰ ਸ਼ਖਸੀਅਤ ਪ੍ਰਸਤੀ ਦੀ ਪ੍ਰੇਰਨਾ ਦਿੱਤੀ ਜਾ ਰਹੀ ਹੈ, ਇਸ ਨਾਲ ਦਰਜਨਾਂ ਬੁੱਤ ਪੈਦਾ ਹੋ ਜਾਣਗੇ। ਸ਼ਖਸ਼ੀਅਤ ਪ੍ਰਸਤੀ ਪੈਦਾ ਹੋਣ ਨਾਲ ਦੇਸ਼ ਦਾ ਮਖੌਲ ਹੋ ਰਿਹਾ ਹੈ। ਸਭ ਬੁੱਤ ਅਪਣੀ ਅਪਣੀ ਪੂਜਾ ਕਰਾਉਣ ਵਿੱਚ ਜੁਟੇ ਹੋਏ ਹਨ ਤੇ ਚੋਣਾਂ ਲਈ ਮੈਦਾਨ ਬਣਾ ਰਹੇ ਹਨ। ਇਹਨਾਂ ਨੂੰ ਦੇਸ਼ ਦੀ ਮੰਦਹਾਲੀ ਤੇ ਬਦਹਾਲੀ ਦਾ ਕੋਈ ਫਿਕਰ ਨਹੀਂ। ਨੌਜਵਾਨ ਤਬਕੇ ਨੂੰ ਇਸ ਤੋਂ ਖਬਰਦਾਰ ਰਹਿੰਦ ਹਏ, ਨਵੀਂ ਵਿਗਿਆਨਕ ਸੂਝ ਨੂੰ ਅਪਣਾ ਕੇ ਕੁਰਬਾਨੀ ਲਈ ਮੈਦਾਨ ਵਿੱਚ ਨਿਤਰਨਾ ਚਾਹੀਦਾ ਹੈ ਤਾਂ ਹੀ ਇਹ ਗੰਦ ਧੋਤਾ ਜਾ ਸਕੇਗਾ। ●



# ਪੁਰਾਤਨ ਸੰਸਕ੍ਰਿਤ ਸਾਹਿਤ ਵਿੱਚ ਜੋਤਸ਼ੀ

**—ਰਾਜਪਾਲ ਸਿੰਘ**

ਆਮ ਕਰਕੇ ਇਹ ਮੰਨਿਆਂ ਜਾਂਦਾ ਹੈ ਕਿ ਪੁਰਾਣੇ ਸਮਿਆਂ ਵਿੱਚ ਅੰਧਵਿਸ਼ਵਾਸਾਂ, ਧਾਰਮਿਕ ਮਾਨਤਾਵਾਂ, ਸਾਧਾਂ ਯੋਗੀਆਂ, ਪੁਜਾਰੀਆਂ, ਜੋਤਸ਼ੀਆਂ ਆਦਿ ਨੂੰ ਕਿੰਤੂ ਰਹਿਤ ਮਾਨਤਾ ਪ੍ਰਾਪਤ ਹੁੰਦੀ ਸੀ ਅਤੇ ਲੋਕ ਇਹਨਾਂ ਦੀ ਸਚਾਈ ਬਾਰੇ ਕੁਝ ਨਹੀਂ ਜਾਣਦੇ ਸਨ। ਜਦ ਕਿ ਅਸਲ ਵਿੱਚ ਇਹ ਗੱਲ ਨਹੀਂ ਸੀ, ਪ੍ਰਚੀਨ ਸਮੇਂ ਵਿੱਚ ਵੀ ਕਾਫੀ ਲੋਕ ਇਹਨਾਂ ਪਾਖੰਡਾਂ ਨੂੰ ਸਮਝਦੇ ਸਨ। ਉਹ ਇਹਨਾਂ ਦਾ ਮਖੌਲ ਉਡਾਉਂਦੇ ਰਹੇ ਅਤੇ ਲੋਕਾਂ ਨੂੰ ਇਹਨਾਂ ਤੋਂ ਸਾਵਧਾਨ ਕਰਦੇ ਰਹੇ। ਮੱਧ ਕਾਲ ਅਤੇ ਉਸਤੋਂ ਪਹਿਲਾਂ ਦੇ ਦੌਰ ਵਿਚੋਂ ਵੀ ਅਜਿਹਾ ਸਾਹਿਤ ਰਚਿਆ ਮਿਲਦਾ ਹੈ ਜਿਸ ਵਿਚ 'ਪਵਿਤਰ' ਲੋਕਾਂ ਦੀ ਪਵਿਤਰਤਾ ਅਤੇ' ਸ਼ਕਤੀਆਂ ਵਾਲੇ' ਲੋਕਾਂ ਦੀ ਸ਼ਕਤੀ ਬਾਰੇ ਅਸਲੀਅਤ ਬਿਆਨੀ ਗਈ ਹੈ। ਇਸ ਲੇਖ ਵਿਚ ਅਸੀਂ ਸੰਸਕ੍ਰਿਤ ਸਾਹਿਤ ਵਿਚੋਂ ਜੋਤਸ਼ੀਆਂ ਬਾਰੇ ਉਸ ਸਮੇਂ ਕੀਤੇ ਗਏ ਤਰਕਸ਼ੀਲ ਵਿਸ਼ਲੇਸ਼ਣ ਦੀਆਂ **ਕੁਝ ਝਲਕਾਂ ਪੇਸ਼ ਕਰ ਰਹੇ ਹਾਂ।**

ਸ੍ਰੀ ਨੀਲਕੰਠ ਦੀਕਸ਼ਿਤ ਨੇ ਆਪਣੇ ਸੰਸਕ੍ਰਿਤ ਗ੍ਰੰਥ 'ਕਾਲ ਵਿਡੰਬਨਾ' ਵਿਚ ਜੋਤਸ਼ੀਆਂ ਦੀ ਅਸਲੀਅਤ ਨੂੰ ਇਉ ਬਿਆਨਿਆ ਹੈ -"ਜਦ ਉਸਨੂੰ ਉਮਰ ਬਾਰੇ ਪੁਛਿਆ ਜਾਵੇ ਤਾਂ ਜੋਤਸ਼ੀ ਹਮੇਸ਼ਾਂ ਲੰਮੀ ਉਮਰ ਦੀ ਭਵਿੱਖਬਾਣੀ ਕਰੇਗਾ ਜੋ ਲੰਮੀ ਆਯੂ ਜਿਉਂਦੇ ਹਨ, ਉਹ ਅਜਿਹੀਆਂ ਭਵਿਖਬਾਣੀਆਂ ਨੂੰ ਸੱਚਾ ਕਹਿਣਗੇ ਹੀ, ਅਤੇ ਜਿੰਨ੍ਹਾਂ ਬਾਰੇ ਇਹ ਭਵਿਖਬਾਣੀ ਸੱਚੀ ਸਿੱਧ ਨਹੀਂ ਹੁੰਦੀ (ਭਾਵ ਜੋ ਮਰ ਜਾਂਦੇ ਹਨ) ਓਹ ਸ਼ਕਾਇਤ ਕਰ ਹੀ ਨਹੀਂ ਸਕਦੇ। ਇਸੇ ਤਰ੍ਹਾਂ ਗਾਹਕ ਤੋਂ ਪ੍ਰਸੰਸਾ ਖੱਟਣ ਲਈ ਜੋਤਸ਼ੀ ਨੂੰ ਬੱਸ ਇਹੀ ਕਹਿਣ ਦੀ ਲੋੜ ਹੁੰਦੀ ਹੈ ਕਿ ਉਹ ਗਰੀਬ ਨੂੰ ਕਹੇ ਕਿ ਉਹ ਜਲਦੀ ਅਮੀਰ ਹੋ ਜਾਵੇਗਾ ਅਤੇ ਅਮੀਰ ਨੂੰ ਇਹ ਕਿ ਉਹ ਹੋਰ ਅਮੀਰ ਹੋ ਜਾਵੇਗਾ।"

ਭਾਰਤ ਵਿਚ ਰਵਾਇਤ ਸੀ ਕਿ ਇਕ ਜੋਤਸ਼ੀ ਰਾਜੇ ਦਾ ਸਲਾਹਕਾਰ ਹੁੰਦਾ ਸੀ ਜੋ ਰਾਜੇ ਨੂੰ ਕੋਈ ਵੀ ਕੰਮ ਕਰਨ ਜਾਂ ਨਾ ਕਰਨ ਲਈ ਜੋਤਿਸ਼ ਦੇ ਅਧਾਰ ਤੇ ਸਲਾਹ ਦਿੰਦਾ ਸੀ। ਸ੍ਰੀ ਨੀਲਕੰਠ ਦੀਕਸ਼ਿਤ ਨੇ ਇਸ ਸਲਾਹ ਤੇ ਵਿਅੰਗ ਕਰਦਿਆਂ ਲਿਖਿਆ " ਰਾਜੇ ਨੂੰ ਸਹੀ ਭਵਿੱਖਬਾਣੀ ਦੱਸਣ ਲਈ ਜੋਤਿਸ਼ੀ ਵਾਸਤੇ ਗ੍ਰੀਹਾਂ ਦੀ ਸਥਿਤੀ ਨਾਲੋਂ ਜਾਸੂਸਾਂ ਪਾਸੋਂ ਜਾਣਕਾਰੀ ਲੈਣੀ ਜਿਆਦਾ ਜਰੂਰੀ ਹੁੰਦੀ ਹੈ"

ਰਾਜਿਆਂ ਦੀ ਜੋਤਸ਼ੀ ਦੀ ਸਲਾਹ ਅਨੁਸਾਰ ਚੱਲਣ ਦੀ ਪ੍ਰਥਾ ਸਦਕਾ ਪੁਰਾਣੇ ਸਮਿਆਂ ਵਿਚ ਰਾਜ ਜੋਤਸ਼ੀ ਨੂੰ ਬਹੁਤ ਮਹਤਵਪੂਰਨ ਸ਼ਕਤੀ ਪ੍ਰਾਪਤ ਹੁੰਦੀ ਸੀ। ਉਹ ਗ੍ਰਹਿਾਂ ਦੀ ਸਥਿਤੀ ਦਾ ਬਹਾਨਾ ਲਗਾ ਕੇ ਕੋਈ ਵੀ ਫੈਸਲਾ ਕਰਵਾ ਜਾਂ ਰੁਕਵਾ ਸਕਦਾ ਸੀ। ਇਸ ਤਰ੍ਹਾਂ ਦੀ ਇਕ ਕਥਾ ਤਿਨਾਲੀ ਰਾਮ ਬਾਰੇ ਲਿਖੀ ਹੋਈ ਮਿਲਦੀ ਹੈ। ਜਿਸ ਤਰ੍ਹਾਂ ਕਿ ਬਹੁਤ ਸਾਰੇ ਪਾਠਕ ਜਾਣਦੇ ਹੋਣਗੇ, ਤਿਨਾਲੀ ਰਾਮ ਸੋਲਵੀਂ ਸਦੀ ਵਿਚ ਹੋਏ ਮਸ਼ਹੂਰ ਦੱਖਣੀ ਭਾਰਤੀ ਰਾਜੇ ਕ੍ਰਿਸ਼ਨ ਦੇਵ ਰਾਏ ਦਾ ਦਰਬਾਰੀ ਹੁੰਦਾ ਸੀ। ਉਹ ਆਪਣੀ ਹਾਜ਼ਰ ਜਵਾਬੀ ਅਤੇ ਬੁੱਧੀ ਯੋਗਤਾ ਲਈ ਉਸੇ ਤਰ੍ਹਾਂ ਮਸ਼ਹੂਰ ਸੀ ਜਿਸ ਤਰ੍ਹਾਂ ਉਤਰੀ ਭਾਰਤ ਵਿਤ ਬੀਰਬਲ ਹੈ। ਤਿਨਾਲੀ ਰਾਮ ਸਬੰਧੀ ਇਸ ਕਥਾ ਅਨੁਸਾਰ ਰਾਜਾ ਕ੍ਰਿਸ਼ਨ ਦੇਵ ਇਕ ਗੁਆਂਢੀ ਦੇਸ਼ ਨੂੰ ਜਿੱਤਣ ਲਈ ਮੁਹਿੰਮ ਤੇ ਜਾਣ ਦੀ ਤਿਆਰੀ ਕਰ ਰਿਹਾ ਸੀ। ਹਰ ਇੱਕ ਨੂੰ ਸਾਫ ਪਤਾ ਸੀ ਕਿ ਉਸ ਕਮਜ਼ੋਰ ਦੇਸ਼ ਨੂੰ ਜਿੱਤਣ ਲਈ ਉਸ ਗੁਆਂਢੀ ਦੇਸ਼ ਨੇ ਅਪਨੇ ਜਸੂਸਾਂ ਰਾਹੀਂ ਕਿਸ਼ਨ ਦੇਵ ਰਾਏ ਜੋਤਸ਼ੀ ਤੀਕ ਪਹੁੰਚ ਕੀਤੀ। ਉਸਨੂੰ ਵੱਡੀ ਰਿਸ਼ਵਤ ਦੇ ਕੇ ਮਨਾ ਲਿਆ ਗਿਆ ਕਿ ਉਹ ਰਾਜੇ ਨੂੰ ਜੋਤਿਸ ਦੇ ਆਧਾਰ ਤੇ ਹਮਲਾ ਨਾ ਕਰਨ ਦੀ ਸਲਾਹ ਦਵੇਗਾ। ਜੋਤਸ਼ੀ ਨੇ ਰਾਜੇ ਨੂੰ ਕਿਹਾ ਕਿ ਚਾਹੇ ਸਾਰੇ ਦੁਨਿਆਵੀ ਸੰਕੇਤ ਸਫਲਤਾ ਵੱਲ ਇਸ਼ਾਰਾ ਕਰਦੇ ਹਨ ਪ੍ਰੰਤੂ ਸਿਤਾਰੇ ਅਸ਼ੁਭ ਹਨ ਜੋ ਹਾਰ ਅਤੇ ਮੌਤ ਵੱਲ ਸੰਕੇਤ ਕਰਦੇ ਹਨ ਸੋ ਹਮਲਾ ਨਹੀਂ ਕਰਨਾ ਚਾਹੀਦਾ। ਇਸ ਭਵਿੱਖਬਾਣੀ ਤੋਂ ਰਾਜਾ ਕ੍ਰਿਸ਼ਨ ਦੇਵ ਰਾਏ ਬਹੁਤ ਨਿਰਾਸ਼ ਹੋਇਆ ਕਿਉਂਕਿ ਉਸਦੀਆਂ ਸਾਰੀਆਂ ਤਿਆਰੀਆਂ ਅਤੇ ਸਕੀਮਾਂ ਧਰੀਆਂ ਧਰਾਈਆਂ ਰਹਿ ਗਈਆਂ, ਆਖਿਰ ਉਸਨੇ ਸਲਾਹ ਮਸ਼ਵਰੇ ਲਈ ਤਿਨਾਲੀ ਰਾਮ ਨੂੰ ਬੁਲਾਇਆ। ਤਿਨਾਲੀ ਰਾਮ ਨੇ

ਸਾਰੀ ਗੱਲ ਸੁਣਨ ਤੋਂ ਬਾਅਦ ਜੋਤਸ਼ੀ ਨੂੰ ਦਰਬਾਰ ਵਿੱਚ ਬੁਲਾਇਆ ਅਤੇ ਪੁਛਿਆ ਕਿ ਕੀ ਉਸਨੂੰ ਅਪਣੀਆਂ ਭਵਿੱਖ ਬਾਣੀਆਂ ਦੇ ਠੀਕ ਹੋਣ ਬਾਰੇ ਪੂਰਾ ਵਿਸ਼ਵਾਸ ਹੈ।

"ਹਾ ਪੂਰੀ ਤਰ੍ਹਾਂ" ਜੋਤਿਸ਼ੀ ਨੇ ਕਿਹਾ।

ਤਿਨਾਲੀ ਰਾਮ ਨੇ ਫਿਰ ਪੁਛਿਆ "ਕੀ ਤੇਰੀਆਂ ਭਵਿੱਖ-ਬਾਣੀਆਂ ਸਦਾ ਠੀਕ ਹੁੰਦੀਆਂ ਹਨ ?"

"ਬਿਲਕੁਲ, ਇਹ ਸਦਾ ਠੀਕ ਹੁੰਦੀਆਂ ਹਨ।"

"ਚਲ ਉਦਾਹਰਣ ਵਜੋਂ ਮੈਨੂੰ ਇਹ ਦੱਸ ਕਿ ਤੂੰ ਕਿੰਨਾਂ ਸਮਾਂ ਜਿਉਂਦਾ ਰਹੇਂਗਾ ?"

ਜੋਤਸ਼ੀ ਮੁਸਕਰਾਇਆ, "ਇਹ ਤਾਂ ਬਿਲਕੁਲ ਆਸਾਨ ਹੈ। ਮੈਂ ਤੀਸ ਸਾਲ ਹੋਰ ਜੀਵਾਂਗਾ, ਮੇਰੀ ਮੌਤ 74 ਸਾਲ ਦੀ ਉਮਰ ਵਿੱਚ ਹੋਣੀ ਲਿਖੀ ਹੋਈ ਹੈ।"

ਤਿਨਾਲੀ ਰਾਮ ਨੇ ਰਾਜੇ ਦੇ ਇਕ ਜਰਨੈਲ ਨੂੰ ਸਾਰੀ ਗੱਲ ਸਮਝਾਈ ਹੋਈ ਸੀ ਸੋ ਜੋਤਿਸ਼ੀ ਦੀ ਇਹ ਗੱਲ ਸੁਣਨ ਤੇ ਉਸਨੇ ਅਪਣੀ ਤਲਵਾਰ ਕੱਢੀ ਅਤੇ ਜੋਤਿਸ਼ੀ ਦਾ ਸ਼ਿਰ ਲਾਹਕੇ ਔਹ ਮਾਰਿਆ। ਰੁੜਦੇ ਜਾਂਦੇ ਸਿਰ ਨੇ ਰਾਜ਼ੇ ਨੂੰ ਸਾਬਤ ਕਰ ਦਿਤਾ ਕਿ ਜ਼ੋਤਿਸ਼ੀ ਦੀਆਂ ਭਵਿੱਖਬਾਣੀਆਂ ਬਿਲਕੁਲ ਫਜ਼ੂਲ ਸਨ।

ਇਹ ਕਥਾ ਦਰਸਾਉਂਦੀ ਹੈ ਕਿ ਚਾਹੇ ਰਾਜੇ ਜੋਤਸ਼ੀਆਂ ਨੂੰ ਸਲਾਹ ਦੇਣ ਲਈ ਬਕਾਇਦਾ ਨਿਯੁਕਤ ਕਰਦੇ ਸਨ ਪਰ ਉਸ ਸਮੇ ਵੀ ਸਮਝਦਾਰ ਲੋਕ ਜਾਣਦੇ ਸਨ ਕਿ ਜੋਤਿਸ਼ ਅਸਲ ਵਿਚ ਬਿਲਕੁਲ ਫਜ਼ੂਲ ਕਾਰਵਾਈ ਹੈ।

ਇਸੇ ਤਰ੍ਹਾਂ ਇਸ ਸਮੇਂ ਦਾ ਇੱਕ ਹੋਰ ਲੇਖਕ ਵੈਂਕਟਵਰਧਨ ਆਪਣੀ ਪੁਸਤਕ 'ਵਿਸ਼ਵ ਗੁਣਦਰਸ਼ਨਾ ਵਿਚ ਲਿਖਦਾ ਹੈ -"ਚਾਹੇ ਚੰਗਾ ਵਾਪਰੇ ਚਾਹੇ ਮੰਦਾ, ਜੋਤਸ਼ੀ ਹਮੇਸ਼ਾਂ ਇਹ ਧੋਖੇ ਭਰਿਆ ਦਾਅਵਾ ਕਰੇਗਾ ਕਿ ਉਸਨੇ ਪਹਿਲਾਂ ਹੀ ਇਸ ਬਾਰੇ ਦੱਸ ਦਿੱਤਾ ਸੀ। ਉਹ ਜਨਮ ਕੁੰਡਲੀ ਬਣਾਉਂਦਾ ਹੈ, ਜੇ ਇਸਦੀ ਕੋਈ ਗੱਲ ਸੱਚੀ ਸਿੱਧ ਹੋ ਜਾਵੇ ਤਾਂ ਉਹ ਇਸਨੂੰ ਆਪਣੀ ਜੋਤਿਸ਼ ਵਿਦਿਆ ਵਜੋਂ ਪੇਸ਼ ਕਰੇਗਾ ਅਤੇ ਗਲਤ ਸਿੱਧ ਹੋਈਆਂ ਗੱਲ ਬਾਰੇ ਕਹੇਗਾ ਕਿ ਉਸਨੂੰ ਕੁੰਡਲੀ ਬਨਵਾਉਣ ਵਾਲੇ ਵਲੋਂ ਕੋਈ ਜਾਣਕਾਰੀ ਗਲਤ ਦਿੱਤੀ ਗਈ।" ਲੇਖਕ ਜ਼ੋਤਿਸ਼ ਬਾਰੇ ਅੱਗੇ ਹੋਰ ਨਿਚੋੜ ਕੱਢਕੇ ਲਿਖਦਾ ਹੈ- "ਅਸਲ ਵਿੱਚ ਇਸ ਮੂਰਖਤਾ ਦੇ ਸਮੁੰਦਰ ਵਿੱਚ ਸ਼ਾਇਦ ਹੀ ਕੋਈ ਸਿਆਣਪ ਦਾ ਤੁਪਕਾ ਹੋਵੇ।"

ਜੋਤਸ਼ੀਆਂ ਬਾਰੇ ਹੀ ਇੱਕ ਹੋਰ ਲੇਖਕ ਕਸ਼ਮੇਂਦਰ ਆਪਣੀ ਪੁਸਤਕ 'ਕਲਾ ਵਿਲਾਸ' ਵਿੱਚ ਇਉਂ ਮਖੌਲ ਉਡਾਉਂਦਾ ਹੈ— ਉਹ ਅਸਮਾਨ ਵਿਚਲੇ ਚੰਨ ਤਾਰਿਆਂ ਦੀ ਸਥਿਤੀਆਂ ਦੇ ਆਧਾਰ ਤੇ ਜੋਤਿਸ਼ ਲਾਉਣ ਵਿੱਚ ਐਨਾ ਰੁਝਿਆ ਰਹਿੰਦਾ ਹੈ ਪਰ ਉਸਨੂੰ ਇਹ ਪਤਾ ਨਹੀਂ ਲਗਦਾ ਕਿ ਉਸਦੀ ਜ਼ਨਾਨੀ ਸ਼ਹਿਰ ਦੀ ਹਰ ਗਲੀ ਵਿੱਚ ਅਵਾਰਾ ਗਰਦੀ ਕਰਦੀ ਰਹਿੰਦੀ ਹੈ।"

ਸੋਮਦੇਵ ਭੱਟ ਦੀ ਇੱਕ ਕਿਤਾਬ 'ਕਥਾ ਸਰਿਤ ਸਾਗਰ' ਵਿੱਚ ਤਾਂ ਇੱਕ ਜੋਤਸ਼ੀ ਬਾਰੇ ਬਿਲਕੁਲ ਸਿਰੇ ਦੀ ਕਹਾਣੀ ਦੱਸੀ ਹੋਈ ਹੈ, ਜਿਸ ਮੁਤਾਬਿਕ ਇੱਕ ਜੋਤਸ਼ੀ ਆਪਣੀ ਜੋਤਿਸ਼ ਵਿੱਦਿਆ ਦਾ ਪ੍ਰਭਾਵ ਜਮਾਉਣ ਲਈ ਲੋਕਾਂ ਸਾਹਮਣੇ ਆਪਣੇ ਬੱਚੇ ਨੂੰ ਗਲ ਨਾਲ ਲਾ ਕੇ ਜੋਰ ਜੋਰ ਦੀ ਰੋਣ ਲੱਗ ਪਿਆ। ਜਦ ਲੋਕਾਂ ਨੇ ਉਸ ਤੋਂ ਇਸ ਤਰ੍ਹਾਂ ਰੋਣ ਦਾ ਕਾਰਣ ਪੁਛਿਆ ਤਾਂ ਉਸਨੇ ਕਿਹਾ "ਕਿਉਂਕਿ ਮੈਨੂੰ ਭਵਿੱਖ ਬਾਰੇ ਪਤਾ ਲੱਗ ਜਾਂਦਾ ਹੈ ਇਸ ਯੋਗਤਾ ਕਰ ਕੇ ਮੈਨੂੰ ਪਤਾ ਹੈ ਕਿ ਮੇਰੇ ਬੱਚੇ ਨੇ ਹਫਤੇ ਵਿੱਚ ਮਰ ਜਾਣਾ ਹੈ। ਤਾਂ ਹੀ ਰੋ ਰਿਹਾ ਹਾਂ" ਸੱਤ ਦਿਨਾਂ ਬਾਅਦ ਆਪਣੀ ਭਵਿੱਖਬਾਣੀ ਨੂੰ ਸਹੀ ਸਿੱਧ ਕਰਨ ਲਈ ਉਸਨੇ ਆਪਣੇ ਸੌਂ ਰਹੇ ਲੜਕੇ ਨੂੰ ਮਾਰ ਦਿੱਤਾ। ਲੋਕ ਉਸਦੀ ਭਵਿੱਖ ਬਾਰੇ 'ਜਾਣਨ' ਦੀ ਸ਼ਕਤੀ ਤੋਂ ਹੈਰਾਨ ਰਹਿ ਗਏ। ਉਸਦੀ ਬਹੁਤ ਮਸ਼ਹੂਰੀ ਹੋ ਗਈ ਅਤੇ ਭਵਿੱਖਬਾਣੀਆਂ ਕਰਨ ਦੇ ਬਹੁਤ ਪੈਸੇ ਮਿਲਣ ਲੱਗ ਪਰ ਇਸ ਪੈਸੇ ਨੇ ਉਸਦਾ ਬੱਚਾ ਵਾਪਸ ਨਾ ਲਿਆਂਦਾ।

(ਕਥਾ ਸਰਿਤ ਸਾਗਰ, ਸਫਾ 252-258)

ਇਸ ਤਰ੍ਹਾਂ ਪਹਿਲੇ ਸਮਿਆਂ ਵਿੱਚ ਵੀ ਬਹੁਤ ਸਾਰੇ ਲੋਕ ਜੋਤਸ਼ੀਆਂ ਦੇ ਪਾਖੰਡਾਂ ਦੀ ਅਸਲੀਅਤ ਨੂੰ ਜਾਣਦੇ ਸਨ ਅਤੇ ਆਪਣੀਆਂ ਲਿਖਤਾਂ ਰਾਹੀਂ ਲੋਕਾਂ ਨੂੰ ਸਪਸ਼ਟ ਕਰਦੇ ਸਨ। ਘਾਟ ਅਜਿਹੀਆਂ ਲਿਖਤਾਂ ਅਤੇ ਇਹਨਾਂ ਲਿਖਤਾਂ ਵਿਚਲੇ ਸੱਚ ਨੂੰ ਆਮ ਲੋਕਾਂ ਤੀਕ ਪ੍ਰਚਾਰਨ ਦੀ ਰਹੀ ਜੋ ਇਸ ਤਰ੍ਹਾਂ ਦੇ ਪਾਖੰਡੀਆਂ ਦੇ ਚੁੰਗਲ ਵਿੱਚ ਫਸੇ ਰਹੇ। ਅਜੇ ਵੀ ਇਸ ਪ੍ਰਚਾਰ ਦੀ ਹੋਰ ਬਹੁਤ ਲੋੜ ਹੈ ਤਾਂ ਜੋ ਹਰ ਆਦਮੀ ਇਹਨਾਂ ਦੀ ਅਸਲੀਅਤ ਤੋਂ ਜਾਣੂ ਹੋ ਸਕੇ।

(ਇਹ ਲੇਖ ਅਮਰੀਕਾ ਦੀ ਹਵਾਈ ਯੂਨੀਵਰਸਿਟੀ ਦੇ ਇੱਕ ਪ੍ਰੋਫੈਸਰ ਲੀ ਸੈਗਾਲ (Lee Siegal) ਦੀ ਖੋਜ ਪੁਸਤਕ Laughing Matters : Comic Traditions in India ਵਿੱਚ ਦਿੱਤੀ ਜਾਣਕਾਰੀ 'ਤੇ ਆਧਾਰਿਤ ਹੈ।





## ਸ਼ੁਭ - ਕਾਮਨਾਵਾਂ ਅਤੇ ਭਰਮ

**-ਹਰੀ ਸਿੰਘ ਤਰਕ**

ਮਨੁੱਖੀ ਰਿਸ਼ਤਿਆਂ ਦੀ ਸਾਰਥਕਤਾ ਦੀ ਗੱਲ ਕਰਦਿਆਂ, ਕਈ ਬੇਨਾਮ ਦੂਤਾਂ ਵਲੋਂ ਵੱਖ ਵੱਖ ਦਿਹਾੜਿਆਂ ਤੇ ਆਉਂਦੇ ਇਸ਼ਤਿਹਾਰਾਂ ਚਿੱਠੀਆਂ, ਕਾਰਡਾਂ ਵਿਚਲੇ ਸਟੰਟ ਨੂੰ ਇਸ ਲੇਖ ਵਿੱਚ ਨੰਗਾ ਕੀਤਾ ਗਿਆ ਹੈ। ਦਸਤਕ ਦੇ ਮੁਖ ਸੰਪਾਦਕ ਦੀ ਇਹ ਖੂਬਸੂਰਤ ਲਿਖਤ ਤਰਕਸ਼ੀਲ ਦੇ ਪਾਠਕਾਂ ਲਈ ਵੀ ਦਿਲਚਸਪੀ ਦਾ ਬਾਇਸ ਹੋਵੇਗੀ-ਅਦਾਰਾ

'ਖੁਸ਼ੀਆਂ ਭਰੀ ਦਿਵਾਲੀ' ਜਾਂ ਖੁਸ਼ੀਆਂ ਲੱਦਿਆ ਨਵਾਂ ਸਾਲ' ਦੇ ਸਿਰਲੇਖਾਂ ਥੱਲੇ, ਅਸੀਂ ਆਪੋ-ਆਪਣੇ ਰਿਸ਼ਤੇਦਾਰਾਂ/ਦੋਸਤਾਂ ਮਿੱਤਰਾਂ ਨੂੰ ਰੱਜਵੀਆਂ 'ਸ਼ੁਭ-ਕਾਮਨਾਵਾਂ' ਭੇਜਦੇ ਹਾਂ। ਇਹ ਇਕ ਚੰਗੀ ਗੱਲ ਹੈ ਕਿ ਇਸ ਬਹਾਨੇ ਅਸੀਂ ਇਕ ਦੂਜੇ ਨਾਲ ਖੁਸ਼ੀਆਂ ਸਾਂਝੀਆਂ ਕਰਦੇ ਹਾਂ, ਇਕ ਦੂਜੇ ਲਈ 'ਭਲੇ ਦਿਨਾਂ' ਦੀ ਕਾਮਨਾ ਕਰਦੇ ਹਾਂ। ਪਰ, ਜੇਕਰ ਅਸੀਂ ਰੋਜ਼ ਮਰਰਾ ਦੇ ਜੀਵਨ ਵਿਚ, ਸਹੀ ਮਾਹਨਿਆਂ ਵਿਚ ਇਕ ਦੂਜੇ ਦੇ ਦੁੱਖ ਸੁੱਖ ਵਿਚ ਸਾਂਝੀਦਾਰ ਜਾਂ ਸਹਾਈ ਨਹੀਂ ਹੁੰਦੇ ਤਾਂ ਇਹ, ਇਕ ਵਿਉਹਾਰਕ ਜਾਂ ਬਿਉਪਾਰਕ ਕਿਸਮ ਦੀ ਸਰਾਹ ਬਣਕੇ ਹੀ ਰਹਿ ਜਾਂਦੀ ਹੈ। ਅਸੀਂ ਸਾਰਾ ਸਾਲ, ਇਕ ਦੂਜੇ ਦੀ ਸਾਰ ਨਾ ਲੈ ਕੇ, ਸਿਰਫ 'ਦੀਵਾਲੀ' 'ਨਵੇਂ ਸਾਲ' ਦੇ ਦਿਨਾਂ/ਮੌਕੇ ਤੇ ਵਧਾਈਆਂ/ਸ਼ੁਭਕਾਮਨਾਵਾਂ' ਭੇਜਣ ਨੂੰ ਹੀ ਪਹਿਲ ਦੇ ਕੇ ਇਕ ਦੂਸਰੇ ਨੂੰ ਖੁਸ਼ੀਆਂ ਖੇੜਿਆਂ ਨਾਲ ਲੱਦਣ ਦੀ ਖੁਸ਼ਫਹਿਮੀ ਪਾਲਦੇ ਹਾਂ।

ਜਦ ਕਿ ਯਥਾਰਥ ਇਹ ਹੈ ਕਿ ਇਹੋ 'ਦੀਵਾਲੀ' ਤੇ 'ਨਵਾਂ ਸਾਲ' ਸਦੀਆਂ ਤੋਂ ਸਾਡੇ ਪੱਲੇ ਪਏ ਹੋਏ ਹਨ ਤੇ ਜਿੰਨੀਆਂ ਲੰਮੀਆਂ ਚੋੜੀਆਂ ਤੇ ਭਾਰੀਆਂ 'ਕਾਮਨਾਵਾਂ' ਹੋਈ ਜਾ ਰਹੀਆਂ ਹਨ ਦਿਨੋ ਦਿਨ, ਉਨੀਂ ਹੀ ਦੁੱਭਰ ਹੁੰਦੀ ਜਾ ਰਹੀ ਹੈ ਸਾਡੀ ਜ਼ਿੰਦਗੀ। ਭਾਵ ਇਕ ਦੂਜੇ ਦੇ ਦੁੱਖ ਸੁੱਖ ਚ ਸਰੀਕ ਹੋਇਆਂ ਤਾ ਕੁੱਝ ਸਰ ਸਕਦਾ ਹੈ, ਪਰ, ਸੁੱਕੀਆਂ ਟਕਸਾਲੀ ਕਿਸਮ ਦੀਆਂ ਕਾਮਨਾਵਾਂ ਜਾਂ ਸ਼ੁਭ ਇੱਛਾਵਾਂ ਕਿਸੇ ਦਾ ਵੀ ਕੁਝ ਸੰਵਾਰਨ ਦੀ ਥਾਂ, ਇਕ ਭਰਮ ਹੋ ਨਿਬੜਦੀਆਂ ਹਨ। ਅਸੀਂ ਇਕ ਦੂਜੇ ਦੇ ਜੀਵਨ ਨੂੰ ਖੁਸ਼ੀਆਂ ਨਾਲ ਭਰਨ ਦੀ ਤਮੰਨਾ ਨਾਲ ਬਿਨਾਂ ਕੋਈ ਹੱਥ ਪੱਲਾ ਹਿਲਾਇਆਂ, ਬੜੇ ਹੀ ਰੰਗੀਨ ਸੁਪਨੇ ਸਾਜਣ ਦ ਆਦੀ ਜਿਹੇ ਹੁੰਦੇ ਜਾ ਰਹੇ ਹਾਂ ਅਜਿਹੇ ਭਰਮ/ਭੁਲੇਖੇ ਹੀ, ਖੁਸ਼ਗਵਾਰ' ਜ਼ਿੰਦਗੀ ਦੀ ਲਾਲਸਾ ਲਾਲਚ ਵਿਚ, ਅੱਗੇ ਜਾ ਕੇ, ਹੋਲੀ ਹੋਲੀ ਵਹਿਮਾਂ ਦਾ ਰੂਪ ਧਾਰਨ ਕਰ ਜਾਂਦੇ ਹਨ।

ਮੈਨੂੰ 'ਨਵੇਂ ਸਾਲ' ਦਾ ਇਕ ਬਹੁਤ ਹੀ ਦਿਲਕਸ਼ ਗਰੀਟਿੰਗ ਕਾਰਡ ਭੇਜਣ ਵਾਲੇ ਇਕ ਪ੍ਰਮ ਮਿੱਤਰ ਵਲੋਂ ਭੇਜਿਆ ਗਿਆ ਹੇਠ ਲਿਖਿਆ ਬੇਨਾਮੀ ਪੱਤਰ, ਮੇਰੀ ਉਕਤ ਧਾਰਨਾ ਤੇ ਐਨ ਪੂਰਾ ਉਤਰਦਾ ਹੈ-ਭਗਵਾਨ ਤ੍ਰਿਪਤੀ ਜੀ

"......ਇਹ ਪੱਤਰ ਤੁਹਾਨੂੰ ਚੰਗੇ ਭਾਗਾਂ' ਲਈ ਭੇਜਿਆ ਹੈ। ਇਸ ਦੀ ਅਸਲ ਕਾਪੀ ਨਿਊਲੈਂਡ ਵਿਚ ਹੈ। ਇਹ ਸਾਰਿਆਂ ਤੋਂ ਦੁਨੀਆਂ ਦੇ ਚੱਕਰ ਲਾ ਰਿਹਾ ਹੈ। ਕਿਸਮਤ ਨੇ ਤੁਹਾਨੂੰ ਨਹੀਂ ਭੇਜਿਆ। ਤੁਸੀਂ ਇਸ ਪੱਤਰ ਦੇ ਮਿਲਣ ਤੋਂ ਚਾਰ ਦਿਨ ਦੇ ਅੰਦਰ ਅੰਦਰ ਚੰਗੀ ਕਿਸਮਤ ਹਾਸਲ ਕਰੋਗੇ। ਬਾਸ਼ਰਤੇ ਕਿ ਤੁਸੀਂ ਇਸ ਨੂੰ ਵਾਪਸ ਭੇਜੋ। ਇਹ ਮਖੌਲ ਨਹੀਂ ਹੈ।

"ਉਹਨਾਂ ਨੂੰ ਕਾਪੀਆਂ ਭੇਜੋ ਜਿਨ੍ਹਾਂ ਨੂੰ ਤੁਸੀਂ ਸੋਚਦੇ ਓ ਚੰਗੇ ਭਾਗਾਂ ਦੀ ਲੋੜ ਹੈ। ..ਇਸ ਪੱਤਰ ਨੂੰ ਪਾਸ ਨਾ ਰੱਖੋ ਇਹ 96 ਘੰਟਿਆਂ ਦੇ ਅੰਦਰ ਅੰਦਰ ਤੁਹਾਡੇ ਹੱਥੋਂ ਚਲਿਆ ਜਾਣਾ ਚਾਹੀਦਾ ਹੈ। ਇਕ RAF ਅਫਸਰ ਨੂੰ 70,000 ਡਾਲਰ ਮਿਲੇ। ਜੋ ਏਲੀਅਟ ਨੂੰ 40,000 ਡਾਲਰ ਮਿਲੇ ਪਰ ਕੜੀ/ਲੜੀ ਤੋੜਨ ਕਰਕੇ ਉਹ ਖੋ ਬੈਠਾ। ਜਦੋਂ ਕਿ ਫਿਲਪੀਨ ਦੇ ਉਨ ਵਲਚ ਦੀ ਪਤਨੀ ਇਸ ਪੱਤਰ ਦੇ ਮਿਲਣ ਤੋਂ 6 ਦਿਨ ਦੇ ਅੰਦਰ ਮਰ ਗਈ, ਉਸਨੇ ਇਹ ਅੱਗੇ ਨਹੀਂ ਤੋਰਿਆ/ਭੇਜਿਆ ਫਿਰ ਭੀ ਮਰਨ ਤੋਂ ਪਹਿਲਾਂ ਜਦੋਂ ਉਸਨੇ ਇਹ ਪੱਤਰ ਅੱਗੇ ਭੇਜਣ ਦਾ ਫੈਸਲਾ ਕਰ ਲਿਆ ਤਾਂ ਚਾਰ ਦਿਨਾਂ ਦੇ ਅੰਦਰ 50 ਹਜਾਰ ਡਾਲਰ ਦੀ ਲਾਟਰੀ ਆ ਗਈ।

"ਸ੍ਰੀਮਾਨ ਜੀ ਇਸ ਦੀਆਂ 20 ਕਾਪਿਆਂ ਅੱਗੇ ਭੇਜੋ ਤੇ ਦੇਖੋ ਚਾਰ ਦਿਨ 'ਚ ਕੀ ਹੁੰਦਾ ਹੈ। ਇਹ ਕੜੀ/ਲੜੀ ਵੈਨਜ਼ੁਏਲਾ ਤੋਂ ਸ਼ੁਰੂ ਹੁੰਦੀ ਹੈ, ਤੇ ਸੌਲ ਐਨਥੋਨੀ ਦੁਆਰਾ ਲਿਖੀ ਗਈ ਸੀ (ਸਾਉਥ ਅਮਰੀਕਾ ਦਾ ਡੁਕਰਾਫ ਮਿਸ਼ਨਰੀ) ਕਿਉਂਕਿ ਕਾਤੀ ਦਾ ਸੰਸਾਰ ਦਾ ਸਫਰ ਕਰਨਾ

ਜ਼ਰੂਰੀ ਹੈ, ਸੋ ਤੁਸੀਂ ਲਾਜ਼ਮੀ 20 ਕਾਪੀਆਂ ਕਰਕੇ ਅਪਣੇ ਸਕੇ ਸਬੰਧੀਆਂ ਨੂੰ ਭੇਜੋ। ਕੁੱਝ ਦਿਨਾਂ ਅੰਦਰ ਹੀ ਤੁਹਾਨੂੰ ਹੈਰਾਨਕੁਨ ਨਤੀਜੇ ਮਿਲਣਗੇ। ਇਹ ਸੱਚ ਹੈ, ਭਾਵੇਂ ਕਿ ਤੁਸੀਂ ਵਹਿਮੀਂ ਨਹੀਂ ਹੋ! ਇਹ ਨੋਟ ਕਰੋ : ਕੰਨਸਟਾਇਨ ਓਇਸ਼ਾ ਨੂੰ ਇਹ ਕੜੀ 1953'ਚ ਮਿਲੀ ਉਸਨੇ ਅਪਣੇ ਸਕੱਤਰ ਨੂੰ 20 ਕਾਪੀਆਂ ਕਰਕੇ ਅੱਗੇ ਭੇਜਣ ਲਈ ਕਿਹਾ, ਕੁੱਝ ਦਿਨਾਂ ਬਾਅਦ ਹੀ ਉਸਨੂੰ 2 ਮਿਲੀਅਨ ਡਾਲਰ ਦੀ ਲਾਟਰੀ ਆਈ।

"ਇਕ ਦਫਤਰ ਮੁਲਾਜਮ ਆਰਿਆ ਪੰਡਿਤ ਨੂੰ ਇਹ ਪੱਤਰ ਮਿਲਿਆ ਤੇ ਉਹ ਇਹ ਭੁੱਲ ਗਿਆ ਕਿ ਇਹ 96 ਘੰਟੇ ਦੇ ਅੰਦਰ ਅੰਦਰ ਉਸ ਪਾਸੋਂ ਅੱਗੇ ਜਾਣਾ ਚਾਹੀਦਾ ਸੀ। ਉਸਦੀ ਨੌਕਰੀ ਜਾਂਦੀ ਰਹੀ। ਫਿਰ ਲੱਭ ਪੈਣ ਤੇ ਉਸਨੇ 20 ਕਾਪੀਆਂ ਪੋਸ਼ਟ ਕੀਤੀਆਂ। ਕੁੱਝ ਦਿਨਾਂ 'ਚ ਹੀ ਉਹਨਾਂ ਵਧੇਰੇ ਚੰਗੀਆਂ ਕਰੀ ਮਿਲ ਗਈ। ਡੋਲਨ ਫੇਅਰਚਾਈਲਡ ਨੂੰ ਪੱਤਰ ਮਿਲਿਆਂ ਤੇ ਭਰੋਸਾ ਨਾ ਕਰਦਿਆਂ ਉਸਨੇ ਪਰ੍ਹਾਂ ਸੁੱਟ ਦਿੱਤਾ। ਉਹ ਨੌ ਦਿਨ ਬਾਅਦ ਮਰ ਗਿਆ।

"ਸ੍ਰੀ ਮਾਨ ਜੀ ਪੈਸਾ ਨਾ ਭੇਜੋ! ਸ੍ਰੀਮਾਨ ਜੀ ਇਸ ਨੂੰ ਅਣਗੌਲਿਆਂ ਨਾ ਕਰੋ"

ਪਾਠਕ ਤੇ ਹਮਦਰਦ ਦੋਸਤੋ! ਇਸ ਵਿਚ ਹੈਰਾਨ ਹੋਣ ਵਾਲੀ ਕੋਈ ਗੱਲ ਨਹੀਂ ਕਿ ਇਹ ਪੱਤਰ ਮੈਨੂੰ 2-1-92 ਨੂੰ ਮਿਲਿਆ ਸੀ ਤੇ ਇਸ ਵਿਚਲੀਆਂ ਸਾਰੀਆਂ ਸ਼ਰਤਾਂ, ਹਦਾਇਤਾਂ ਦੀ ਉਲੰਘਣਾ ਹੋ ਚੁੱਕੀ ਹੈ, ਪਰ, ਮੈਂ ਤੁਹਾਡੇ ਹਾਜ਼ਰ ਨਾਜ਼ਰ ਹਾਂ ਤੇ 'ਸੁੱਖ ਨਾਲ' ਕੋਈ 'ਅਣ ਸੁਖਾਵੀਂ' ਘਟਨਾ ਪੇਸ਼ ਨਹੀਂ ਆਈ। ਸੋ ਇਨਸਾਨੀ ਜ਼ਿੰਦਗੀ ਦੀ ਬਿਹਤਰੀ ਅਤੇ ਭਰਪੂਰਤਾ ਲਈ ਅਜਿਹੇ ਭਰਮ ਭੁਲੇਖੇ ਤੇ ਵਹਿਮਾਂ ਤੋਂ ਮੁਕਤੀ, ਅੱਜ ਦੇ ਮਨੁੱਖ ਲਈ, ਮੁੱਖ ਸ਼ਰਤ ਬਣੀ ਹੋਈ ਹੈ।

---

## ੦ ਦਰਵੇਸ਼ ੦

ਸਤੇਸ਼ ਕੁਮਾਰ 'ਭੁੰਦੜ'

" ਮੰਮੀ ਭੁੱਖ ਬਹੁਤ ਲੱਗੀ ਐ..." ਰਵਿੰਦਰ ਨੇ ਆਉਂਦਿਆਂ ਹੀ ਪਹਿਲਾ ਫੁਲਕਾ ਬਣਿਆ ਦੇਖਕੇ ਕਿਹਾ।

" ਬੱਸ ਬੇਟੇ ਆ ਦੂਸਰਾ ਫੁਲਕਾ ਤੇਰੇ ਲਈ ਹੀ ਐ" ਉਸ ਦੂਸਰਾ ਫੁਲਕਾ ਤਵੇ ਤੇ ਪਾਉਂਦਿਆ ਕਿਹਾ।

" ਤੇ ਆਹ ਪਹਿਲਾ ਫੁਲਕਾ ?" "ਇਹ ਪੁੱਤ ਦਰਵੇਸ਼ਾਂ ਲਈ ਐ!

" ਕਿਹੜੇ ਦਰਵੇਸ਼ ਮੰਮੀ ?

" ਆਹੀ ਆਪਣੀ ਗਲੀ ਦੇ ਕਾਲੂ ਅਤੇ ਡੱਬੂ (ਕੁੱਤੇ) ਹੋਰੀਂ।

" ਇਹ ਤਾਂ ਮੰਮੀ ਅਵਾਰਾ ਕੁੱਤੇ ਐ।" ਰਵਿੰਦਰ ਨੂੰ ਭੁੱਖ ਸਤਾ ਰਹੀ ਸੀ।

" ਨਹੀਂ ਬੇਟੇ, ਜਦੋਂ 'ਰੱਬ' ਇਹਨਾਂ ਨੂੰ ਰੋਟੀ ਦੇਣ ਲੱਗਿਆ ਤਾਂ ਇਹਨਾਂ ਨੇ ਕਿਹਾ ਕਿ ਸਾਡੇ ਤਾਂ ਹੱਥ ਨਹੀਂ, ਇਸ ਲਈ ਰੋਟੀ ਬੰਦੇ ਨੂੰ ਬਖਸ਼ ਦਿਓ ਅਤੇ ਸਾਡਾ ਹਿੱਸਾ ਵੀ

" ਮੰਮੀ ਇਹ ਸਭ ਮਿਥਿਹਾਸ ਤੇ ਅੰਧ-ਵਿਸ਼ਵਾਸ਼ ਹੈ। ਅਜੇ ਕਲ੍ਹ ਹੀ ਸਾਡੇ ਅਧਿਆਪਕ ਨੇ ਦੱਸਿਆ ਸੀ ਕਿ ਬਹੁਤ ਸਾਰੀਆਂ ਬਿਮਾਰੀਆਂ ਅਵਾਰਾ ਕੁੱਤਿਆਂ ਤੋਂ ਹੀ ਫੈਲਦੀਆਂ ਹਨ।

– ਤੇ ਨਾਲੇ ਦਰਵੇਸ਼ ਤਾਂ ਮੰਮੀ ਅਸੀਂ ਆਂ ਜਿਹੜੇ ਇੰਨ੍ਹਾਂ ਭਾਰੀ ਬਸਤਾ ਚੁੱਕ ਕੇ ਸਕੂਲ ਜਾਂਦੇ ਹਾਂ। ਰਵਿੰਦਰ ਬੜੇ ਸਵੈ ਵਿਸ਼ਵਾਸ਼ ਨਾਲ ਬੋਲ ਰਿਹਾ ਸੀ।

– ਇੰਨਾਂ ਜੁਆਬ ਸੁਣਕੇ ਮਾਂ ਦਾ ਹੱਥ ਆਪ ਮੁਹਾਰੇ ਹੀ ਪਹਿਲੀ ਰੋਟੀ ਵੱਲ ਵਧ ਗਿਆ ਸੀ। ●

## ੦ ਕਰਾਮਾਤ ੦

—ਅਵਤਾਰ ਡੱਬ

ਪਿੰਡ 'ਚ ਸਨ੍ਹਾਟਾ ਸੀ। ਲੋਕੀਂ ਚਿੰਤਤ ਸਨ। ਹਨੇਰਾ ਪਸਰਦੇ ਹੀ ਘਰਾਂ 'ਚ ਰੋੜੇ ਡਿੱਗਣੇ ਸ਼ੁਰੂ ਹੋ ਜਾਂਦੇ। "ਇਹ ਸੇਧ ਨਾਲ ਆਉਂਦੇ ਆ।" ਇਕ ਬੋਲਦਾ "ਨਹੀਂ, ਕਿਸੇ ਕਾਲਾ ਜਾਦੂ ਕੀਤਾ ਹੋਣੈ" ਦੂਜਾ ਆਖਦਾ ਬਈ ਇਹ ਕੋਈ 'ਬਾਹਰਲੀ ਚੀਜ਼' ਐ, ਇਹਦਾ ਉਪਾਅ ਕਰੋ। ਇਹ ਉਦਾਂ ਨੀਂ ਹਟਣੇ' ਕੋਈ ਸਿਆਣਾ ਕਹਿੰਦਾ।

ਫੇਰ ਕੀ ਸੀ ਜਿਸ ਘਰ 'ਚ ਰੋੜੇ ਵਜਦੇ ਉਹ ਘਰ ਪਿੰਡ 'ਚ ਆਏ ਨਵੇਂ ਸੰਤ ਦੇ ਚਰਨੀਂ ਜਾ ਲਗਦਾ। ਜਿਨਾ ਕੋਈ ਗੱਫਾ ਦੇ ਜਾਂਦਾ ਉਹੋ ਜਿਹਾ ਸੰਤ ਓਹੜ-ਪੋਹੜ ਕਰ ਦਿੰਦੇ। ਉਹਨਾਂ ਦੇ ਰੋੜੇ ਹਟ ਜਾਂਦੇ ਤੇ ਦੂਸਰੇ ਦੇ ਘਰ ਸ਼ੁਰੂ ਹੋ ਜਾਂਦੇ। ਸਾਰੇ ਪਿੰਡ ਦੀ ਨੀਂਦ ਉੱਡ ਗਈ।

ਫਿਰ ਇੱਕ ਦਿਨ ਬਾਬੇ ਦਾ ਚੇਲਾ ਤਰਕਾਲਾਂ ਵੇਲੇ ਸੜਕ ਦੇ ਕੰਢੇ ਤੋਂ ਰੋੜੇ ਇੱਕਠੇ ਕਰਦਾ ਵੇਖ ਕੇ ਲੋਕਾਂ ਨੇ ਕੁੱਟ ਕੁੱਟ ਨੀਲਾ ਕਰ ਸੁੱਟਿਆ। ਬਾਬਾ ਜੀ ਉਦਣ ਹੀ ਆਪਣੀ ਕਰਾਮਾਤ ਬੰਦ ਕਰਕੇ ਕਿਧਰੇ ਨਿਕਲ ਗਏ ਸਨ। ਫਿਰ ਪਿੰਡ 'ਚ ਕਿਸੇ ਦੇ ਰੋੜੇ ਨਹੀਂ ਵੱਜੇ।





# ਚਿੰਤਾ ਤਾ ਕੀ ਕੀਜੀਏ

-ਡਾ : ਡੇਵਿਡ ਬਰਨਜ਼

-ਅਨੁ ਪ੍ਰਸੋਤਮ

ਪਿਛੇ ਜਿਹੇ ਮੈਨੂੰ ਬੋਸਟਨ ਵਿਚ ਸੈਂਕੜੇ ਪੇਸ਼ਾਵਰ ਮਨੋਚਕਿਤਸਕਾਂ ਸਾਹਮਣੇ ਚਿੰਤਾ ਦੇ ਵਿਸ਼ੇ ਬਾਰੇ ਭਾਸ਼ਨ ਦੇਣ ਲਈ ਬੁਲਾਇਆ ਗਿਆ। ਮੇਰੇ ਭਾਸ਼ਨ ਦਾ ਸਮਾਂ ਪ੍ਰਮੁੱਖ ਮਨੋਚਕਿਤਸਕਾਂ ਦੇ ਭਾਸ਼ਨ ਤੋਂ ਬਾਅਦ ਵਿਚ ਰੱਖਿਆ ਗਿਆ ਸੀ। ਮੇਰੇ ਤੋਂ ਪਹਿਲਾਂ ਬੋਲਣ ਵਾਲਾ ਇੱਕ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਮਨਮੋਹਕ ਵਕਤਾ ਸੀ। ਇਸ ਲਈ ਜਦ ਮੇਰੀ ਵਾਰੀ ਆਈ ਤਾਂ ਮੈਨੂੰ ਬਹੁਤ ਘਬਰਾਹਟ ਮਹਿਸੂਸ ਹੋਈ ਜਦ ਮੈਂ ਸਟੇਜ ਤੇ ਪਹੁੰਚਿਆ ਤਾਂ ਮੇਰਾ ਦਿਲ ਧਕ ਧਕ ਕਰ ਰਿਹਾ ਸੀ ਤੇ ਮੂੰਹ ਬਿਲਕੁਲ ਸੁੱਕ ਚੁੱਕਾ ਸੀ। ਕਿਉਂਕਿ ਮੇਰੇ ਭਾਸ਼ਨ ਦਾ ਇੱਕ ਹਿੱਸਾ ਜਨਤਾ ਸਾਹਮਣੇ ਬੋਲਨ ਦੇ ਡਰ ਬਾਰੇ ਵੀ ਸੀ। ਇਸ ਕਰਕੇ ਮੇਰੀ ਘਬਰਾਹਟ ਹੋਰ ਵੀ ਬੁਰੀ ਜਾਪ ਰਹੀ ਸੀ।

ਆਪਣੇ ਆਪ ਨੂੰ ਸ਼ਾਂਤ ਕਰਨ ਲਈ ਮੈਂ ਇਕ ਗੈਰ ਰਵਾਇਤੀ ਢੰਗ ਅਜ਼ਮਾਇਆ। ਮੈਂ ਸਰੋਤਿਆਂ ਨੂੰ ਪੱਛਿਆ "ਤੁਹਾਡੇ ਵਿਚੋਂ ਕਿੰਨਿਆਂ ਨੂੰ ਭਾਸ਼ਨ ਦੇਣ ਸਮੇਂ ਘਬਰਾਹਟ ਮਹਿਸੂਸ ਹੁੰਦੀ ਹੈ" ਲਗਭਗ ਸਭ ਨੇ ਹੱਥ ਖੜਾ ਕਰ ਦਿੱਤਾ ਤਾਂ ਮੈਂ ਕਿਹਾ "ਮੈਂ ਵੀ ਇਸ ਵਕਤ ਅਜਿਹਾ ਹੀ ਮਹਿਸੂਸ ਕਰ ਰਿਹਾ ਹਾਂ" ਮੇਰੀ ਇਸ ਗੱਲ ਤੇ ਸਰੋਤੇ ਖੁੱਲ੍ਹ ਕੇ ਹਸੇ। ਇਸ ਤਰ੍ਹਾਂ ਮੇਰੀ ਘਬਰਾਹਟ ਦੂਰ ਹੋ ਗਈ ਤੇ ਮੈਂ ਆਪਣਾ ਭਾਸ਼ਨ ਸ਼ੁਰੂ ਕਰਨ ਦੇ ਯੋਗ ਹੋ ਸਕਿਆ।

ਅਸੀਂ ਸਾਰੇ ਹੀ ਕਿਸੇ ਨਾ ਕਿਸੇ ਸਮੇਂ ਅਪਣੇ ਆਪ ਨੂੰ ਅਜਿਹੀ ਸਥਿਤੀ ਵਿਚ ਪਾਉਂਦੇ ਹਾਂ ਜਿਹੜੀ, ਸਾਨੂੰ ਬੇਚੈਨ ਕਰ ਦਿੰਦੀ ਹੈ। ਹੋ ਸਕਦਾ ਹੈ ਕਿ ਤੁਸੀਂ ਕਿਸੇ ਦਾਅਵਤ ਦੌਰਾਨ ਇਸ ਗਲੋਂ ਡਰ ਰਹੇ ਹੋਵੋ ਕਿ ਤੁਹਾਡੇ ਮੂੰਹ ਵਿਚੋਂ ਕੋਈ ਮੂਰਖਤਾ ਭਰੀ ਗਲ ਨਾ ਨਿਕਲ ਜਾਵੇ ਜਾਂ ਕਿਸੇ ਪੇਸ਼ਕਾਰੀ ਪ੍ਰਸਤੁਤੀ ਦੌਰਾਨ ਤੁਸੀਂ ਸ਼ਸ਼ੋਪੰਜ ਵਿਚ ਪੈ ਜਾਵੋ ਜਾਂ ਕਿਸੇ ਅਜਮਾਇਸ਼ ਦੀ ਘੜੀ ਤੁਹਾਡਾ ਦਿਮਾਗ ਜਵਾਬ ਦੇ ਜਾਵੇ।

ਸਾਡੇ ਵਿਚੋਂ ਕੁਝ ਲਈ ਤਾਂ ਇਹ ਚਿੰਤਾ ਇਨੀ ਤੀਬਰ ਹੋ ਜਾਂਦੀ ਹੈ ਕਿ ਸਾਨੂੰ ਨਕਾਰਾ ਹੀ ਕਰ ਦਿੰਦੀ ਹੈ। 1984 ਵਿਚ ਕੀਤੇ ਗਏ ਇੱਕ ਸਰਵੇਖਣ ਅਨੁਸਾਰ 20 ਤੋਂ 40 ਲੱਖ ਅਮਰੀਕੀ ਅਪਣੇ ਨਿਜੀ ਅਤੇ ਵਿਵਹਾਰਕ ਜੀਵਨ ਵਿਚ ਕਈ ਤਰ੍ਹਾਂ ਦੇ ਸਮਾਜਕ ਭੈਆਂ ਕਾਰਨ ਨਕਾਰਾ ਅਸਫਲ ਹੋ ਜਾਂਦੇ ਹਨ। ਭਾਵੇਂ ਇਹ ਸਰਵੇਖਣ ਮੁੱਖ ਤੌਰ ਤੇ ਤੀਖਣ ਰੋਗਾਂ ਉਪਰ ਕੇਂਦ੍ਰਿਤ ਕੀਤਾ ਗਿਆ ਸੀ। ਫਿਰ ਵੀ ਇਹ ਵੇਖਿਆ ਗਿਆ ਕਿ ਹਲਕੀ ਕਿਸਮ ਦੀ ਸਮਾਜਕ ਚਿੰਤਾ ਤਾਂ ਲਗਭਗ ਹਰ ਵਿਅਕਤੀ ਹੀ ਭੋਗਦਾ ਹੈ।

ਇਕ ਮਨੋਚਕਿਤਸਕ ਦੇ ਤੌਰ ਤੇ ਮੇਰਾ ਸੈਂਕੜੇ ਮਰੀਜ਼ਾਂ ਨਾਲ ਵਾਹ ਪਿਆ ਹੈ ਅਤੇ ਮੇਰੇ ਤਜਰਬੇ ਨੇ ਮੈਨੂੰ ਸਿਖਾਇਆ ਹੈ ਕਿ ਹਰ ਕੋਈ ਅਪਣੇ ਆਤਮ ਵਿਸ਼ਵਾਸ ਵਿਚ ਵਾਧਾ ਕਰ ਸਕਦਾ ਹੈ, ਭਾਵੇਂ ਹਾਲਤਾਂ ਕਿੰਨੀਆ ਵੀ ਤਨਾਅ ਪੂਰਨ ਕਿਉਂ ਨਾ ਹੋਣ। ਅਜਿਹਾ ਕਰਨ ਲਈ ਕੁਝ ਅਸਾਨ ਪਰੰਤੂ ਲਾਭਦਾਇਕ ਤਰਕੀਬਾਂ ਇਸ ਪ੍ਰਕਾਰ ਹਨ।

1 ਬਣਾਉਟੀਪਣ ਤਿਆਗ ਦੇਵੋ :- ਜਦੋਂ ਮੈਂ ਅਤੇ ਮੇਰੀ ਪਤਨੀ ਨੇ ਨਵੇਂ ਥਾਂ ਤੇ ਰਹਿਣਾ ਸ਼ੁਰੂ ਕੀਤਾ ਤਾਂ ਮੇਰੀ ਧੀ ਨੇ ਗਵਾਂਢ ਦੀ ਇਕ ਕੁੜੀ ਨਾਲ ਦੋਸਤੀ ਪਾ ਲਈ ਅਤੇ ਖੇਡਣ ਲਈ ਉਸਦੇ ਘਰ ਜਾਣ ਲਗੀ। ਇੱਕ ਰਾਤ ਮੈਂ ਅਪਣੀ ਧੀ ਨੂੰ ਘਰ ਲੈ ਜਾਣ ਲਈ ਉਸਦੀ ਸਹੇਲੀ ਦੇ ਮਕਾਨ ਕੋਲ ਰੁਕ ਗਿਆ। ਮੇਰੇ ਇਕ ਪੁਰਾਣੀ ਟੀ ਸ਼ਰਟ ਅਤੇ ਜੀਨ ਪਾਈ ਹੋਈ ਸੀ। ਮੇਰੀ ਧੀ ਦੀ ਸਹੇਲੀ ਦੀ ਮਾਂ ਨੇ ਮੈਨੂੰ ਅੰਦਰ ਲੰਘ ਆਉਣ ਲਈ ਕਿਹਾ। ਉਸਨੇ ਇਕ ਪੁਰਾਣੇ ਫੈਸ਼ਨ ਦਾ ਲਿਬਾਸ ਪਹਿਨਿਆਂ ਹੋਇਆ ਸੀ : ਉਹ ਮੈਨੂੰ ਇੱਕ ਵੱਡੇ ਸਾਰੇ ਕਮਰੇ ਵਿਚ ਲੈ ਗਈ ਜੋ ਪੁਰਾਤਨ ਕਲਾ ਦੇ ਨਮੂਨਿਆਂ ਅਤੇ ਤੇਲ ਚਿੱਤਰਾਂ ਨਾਲ ਭਰਿਆ ਹੋਇਆ ਸੀ। ਇਹ ਕਿਸੇ ਅਜਾਇਬ ਘਰ ਵਾਂਗ ਜਾਪਦਾ ਸੀ।

ਮੈਨੂੰ ਬੜੀ ਉਲਝਣ ਮਹਿਸੂਸ ਹੋਈ। ਮੇਰੀ ਬੇਚੈਨੀ

ਨੂੰ ਭਾਂਪਦਿਆਂ ਹੋਇਆਂ ਉਸਨੇ ਪੁੱਛਿਆ ਕਿ ਕੀ ਕੋਈ ਗੜਬੜ ਹੈ। ਪਹਿਲਾਂ ਤਾਂ ਮੇਰਾ ਇਰਾਦਾ ਹੋਇਆ ਕਿ ਅਪਣੀ ਭਾਵਨਾ ਨੂੰ ਛੁਪਾ ਲਵਾਂ ਪਰੰਤੂ ਇਸਦੀ ਬਜਾਏ ਮੈਂ ਸਵੀਕਾਰ ਕਰ ਲਿਆ ਕਿ ਮੈਂ ਇਸ ਤਰ੍ਹਾਂ ਦੇ ਵਚਿਤਰ ਮਾਹੌਲ ਦਾ ਆਦੀ ਨਹੀਂ ਹਾਂ। ਇਸ ਤੇ ਮੇਰੀ ਮੇਜ਼ਬਾਨ ਨੇ ਹਸਦੇ ਹੋਏ ਕਿਹਾ "ਮੈਂ ਸਮਝਦੀ ਸੀ ਕਿ ਮਨੋਚਕਿਤਸਕ ਕਦੇ ਵੀ ਅਸੁਰੱਖਿਅਤ ਮਹਿਸੂਸ ਨਹੀਂ ਕਰਦੇ" ਇਸ ਤਰ੍ਹਾਂ ਮੇਰੀ ਸਪਸ਼ਟਤਾ ਨੇ ਸਾਨੂੰ ਦੋਹਾਂ ਨੂੰ ਸੁਰਖਰੂ ਕਰ ਦਿੱਤਾ। ਜੇਕਰ ਮੈਂ ਅਪਨੀ ਭਾਵਨਾ ਨੂੰ ਛੁਪਾਉਣ ਦੀ ਕੋਸ਼ਿਸ਼ ਕਰਦਾ ਤਾਂ ਤਨਾਅ ਵਿਚ ਵਾਧਾ ਹੀ ਹੋਣਾ ਸੀ ਅਤੇ ਮੇਰਾ ਵਿਵਹਾਰ ਬਣਾਉਟੀ ਜਿਹਾ ਜਾਪਣਾ ਸੀ। ਬੋਕਟਨ ਵਾਲੇ ਭਾਸ਼ਨ ਦੀ ਤਰ੍ਹਾਂ ਏਥੇ ਵੀ ਮੈਂ ਸਾਫ ਗੋਈ ਤੋਂ ਕੰਮ ਲਿਆ। ਅਜਿਹੀ ਸਾਫ ਗੋਈ ਦੂਸਰਿਆਂ ਨੂੰ ਅਪਣੇ ਨਜ਼ਦੀਕ ਲਿਆਉਣ ਦਾ ਵਧੀਆ ਢੰਗ ਹੈ।

2 ਸਮੱਸਿਆ ਨੂੰ ਪੜਾਅਵਾਰ ਨਜਿਠੋ-ਮਨੋਵਿਗਿਆਨੀ ਮਾਈਕਲ ਮਾਹੋਨੀ ਅਤੇ ਜਿਮਨਾਸਟਿਕ ਕੋਚ ਮਾਰਸ਼ਲ ਐਵੇਨਰ ਨੇ ਅਮਰੀਕਾ ਦੀ ਉਲੰਪਿਕ ਟੀਮ ਦੇ ਅਜਮਾਇਸ਼ੀ ਮੁਕਾਬਲਿਆਂ ਦੌਰਾਨ ਖਿਡਾਰੀਆਂ ਉਪਰ ਪੈਣ ਵਾਲੇ ਚਿੰਨਾਂ ਦੇ ਪ੍ਰਭਾਵ ਦਾ ਨਿਰੀਖਨ ਕੀਤਾ। ਤੁਹਾਡੇ ਖਿਆਲ ਮੁਤਾਬਕ ਕਿਹੜੇ ਐਥਲੀਟ ਚਿੰਤਾ ਦੇ ਅਸਰ ਹੇਠ ਵਧੇਰੇ ਆਏ ਹੋਣਗੇ ਉਹ ਜਿਹੜੇ ਬਾਅਦ ਵਿਚ ਜਿੱਤ ਗਏ ਜਾਂ ਉਹ ਜਿਹੜੇ ਬਾਅਦ ਵਿਚ ਹਾਰੇ। ਅਸਲ ਵਿਚ ਖੋਜ਼ਕਾਰਾਂ ਨੇ ਵੇਖਿਆ ਕਿ ਦੋਹਾਂ ਗਰੁਪਾਂ ਉਪਰ ਹੀ ਚਿੰਤਾ ਦਾ ਇਕੋ ਜਿਨਾ ਅਸਰ ਹੋਇਆ। ਜਿਤਣ ਵਾਲਿਆਂ ਦਾ ਹਾਰਨ ਵਾਲਿਆਂ ਨਾਲੋਂ ਫਰਕ ਕੇਵਲ ਇਨ੍ਹਾਂ ਹੀ ਸੀ ਕਿ ਉਨ੍ਹਾਂ ਨੇ ਅਪਣੀ ਚਿੰਤਾ ਉਪਰ ਕਿਸ ਢੰਗ ਨਾਲ ਕਾਬੂ ਪਾਇਆ। ਘੱਟ ਸਫਲਤਾ ਪ੍ਰਾਪਤ ਕਰਨ ਵਾਲੇ ਐਥਲੀਟਾਂ ਦਾ ਧਿਆਨ ਅੰਦਰਲੇ ਡਰ ਉਪਰ ਕੇਂਦ੍ਰਿਤ ਹੋ ਗਿਆ ਅਤੇ ਉਨ੍ਹਾਂ ਨੇ ਭੈੜੇ ਨਤੀਜੇ ਦੀ ਕਲਪਨਾ ਕਰਕੇ ਆਪਣੇ ਆਪ ਨੂੰ ਲਗਭਗ ਹੌਲਨਾਕ ਸਥਿਤੀ ਵਿਚ ਪਹੁੰਚਾ ਲਿਆ। ਇਸਦੇ ਉਲਟ ਜਿੱਤਣ ਵਾਲਿਆਂ ਨੇ ਅਪਣੀ ਚਿੰਤਾ ਨੂੰ ਬਿਲਕੁਲ ਅਖੋਂ ਓਹਲੇ ਕਰ ਦਿੱਤਾ ਅਤੇ ਅਪਣਾ ਧਿਆਨ ਇਸ ਗਲ ਉਪਰ ਕੇਂਦਰਿਤ ਕਰ ਲਿਆ ਕਿ ਉਨ੍ਹਾਂ ਨੇ ਕਰਨਾ ਕੀ ਹੈ। ਉਨ੍ਹਾਂ ਨੇ ਅਪਨੇ ਕੰਮ ਨੂੰ ਛੋਟੇ ਛੋਟੇ ਟੁਕੜਿਆਂ ਵਿਚ ਵੰਡ ਲਿਆ ਜਿਵੇਂ ਕਿ ਹੁਣ ਲੰਮਾ ਸਾਹ ਖਿਚਣਾ ਹੈ।" ਹੁਣ ਹੱਥ ਅਗੇ ਵਲ ਫੈਲਾਉਣੇ ਹਨ" ਹੁਣ ਡੰਡੇ ਨੂੰ ਪਕੜਨਾ ਹੈ' ਅਦਿ ਇਸ ਤਰਕੀਬ ਦੀ ਮਦਦ ਨਾਲ ਉਨ੍ਹਾਂ ਨੇ ਅਪਣੇ ਡਰ ਤੇ ਕਾਬੂ ਪਾ ਲਿਆ। ਇਹ ਤਰਕੀਬ ਹਰ ਉਸ ਕੰਮ ਉਪਰ ਲਾਗੂ ਹ ਸਕਦੀ ਹੈ ਜਿਸਨੂੰ ਤੁਸੀਂ ਸਿਰੇ ਚਾੜ੍ਹਨਾ ਚਾਹੁੰਦੇ ਹੋ।

ਪੈਨੀ ਨਾਂ ਦੀ ਇਕ ਲੜਕੀ ਨੂੰ ਮੇਰੇ ਕੋਲ ਭੇਜਿਆ ਗਿਆ। ਉਸਦੇ ਇਮਤਿਹਾਨ ਵਿਚ ਸਿਰਫ ਤਿੰਨ ਦਿਨ ਬਾਕੀ ਸਨ। ਉਸਨੇ ਮੈਨੂੰ ਦਸਿਆ ਮੈਂ ਇਤਨੀ ਭੈਭੀਤ ਹਾਂ ਕਿ ਅਪਣੀਆਂ ਕਿਤਾਬਾਂ ਦਾ ਇਕ ਵਾਕ ਵੀ ਮੇਰੀ ਸਮਝ ਵਿਚ ਨਹੀਂ ਪੈਂਦਾ। ਮੈਨੂੰ ਪਤਾ ਹੈ ਕਿ ਮੈਂ ਫੇਲ ਹੋਣ ਜਾ ਰਹੀ ਹਾਂ ਇਸ ਕਰਕੇ ਮੇਰਾ ਖਿਆਲ ਹੈ ਕਿ ਪਰਚ ਛਡ ਹੀ ਦਵਾਂ'

ਚਿੰਤਾ ਸਾਡੇ ਅੰਦਰ ਭਰਮ ਪੈਦਾ ਕਰ ਦਿੰਦੀ ਹੈ ਕਿ ਅਸੀਂ ਕਿਸੇ ਕੰਮ ਨੂੰ ਠੀਕ ਤਰ੍ਹਾਂ ਨਹੀਂ ਕਰ ਪਾਵਾਂਗੇ। ਪੈਨੀ ਦੀ ਸਮੱਸਿਆ ਵੀ ਇਹੀ ਸੀ। ਉਸਦੀ ਸਮਝ ਵਿਚ ਸਿਰਫ ਇਹ ਗਲ ਬਿਠਾਉਣ ਦੀ ਜਰੂਰਤ ਸੀ ਕਿ ਦਬਾਅ ਦੇ ਥਲੇ ਹੁੰਦਿਆਂ ਹੋਇਆਂ ਵੀ ਉਹ ਅਪਣਾ ਕੰਮ ਪ੍ਰਭਾਵਸ਼ਾਲੀ ਢੰਗ ਨਾਲ ਕਰ ਸਕਦੀ ਹੈ। ਸਭ ਤੋਂ ਪਹਿਲਾ ਕੰਮ ਅਜਿਹਾ ਢੰਗ ਲਭਣਾ ਸੀ ਜਿਸ ਨਾਲ ਉਸਨੂੰ ਇਮਤਿਹਾਨ ਘੱਟ ਡਰਾਉਣਾ ਜਾਪੇ। ਪੈਨੀ ਨੂੰ ਡਰ ਸੀ ਕਿ ਉਸਦਾ ਦਿਮਾਗ ਇਤਨੀ ਤੇਜ਼ੀ ਨਾਲ ਚਲੇਗਾ ਕਿ ਉਹ ਪ੍ਰਸ਼ਨ ਪੱਤਰ ਦੀਆਂ ਹਦਾਇਤਾਂ ਵੀ ਠੀਕ ਤਰ੍ਹਾਂ ਨਹੀਂ ਪੜ੍ਹ ਸਕੇਗੀ। ਇਸ ਲਈ ਸਭ ਤੋਂ ਪਹਿਲਾਂ ਮੈਂ ਉਸਨੂੰ ਇਸ ਗਲ ਉਪਰ ਸਹਿਮਤ ਕੀਤਾ ਕਿ ਉਹ ਹਰ ਚੀਜ਼ ਨੂੰ ਇਕ ਇਕ ਸ਼ਬਦ ਕਰਕੇ ਪੜ੍ਹੇਗੀ ਅਤੇ ਜੇਕਰ ਕੋਈ ਪ੍ਰਸ਼ਨ ਮੁਸ਼ਕਿਲ ਹੋਇਆ ਤਾਂ ਇਸਦੇ ਸ਼ਬਦ ਅੱਰਥ ਕਰਨ ਦੀ ਕੋਸ਼ਿਸ਼ ਕਰੇਗੀ।

ਇਸਤੋਂ ਬਾਅਦ ਮੈਂ ਉਸਨੂੰ ਇਕ ਹੋਰ ਗਲ ਲਈ ਮਨਾ ਲਿਆ ਕਿ ਭਾਵੇਂ ਉਹ ਕਿੰਨੀ ਵੀ ਘਬਰਾਹਟ ਵਿਚ ਕਿਉਂ ਨਾ ਹੋਵੇ, ਇਮਤਿਹਾਨ ਦਾ ਪੂਰਾ ਸਮਾਂ ਯਾਨੀ ਦੋ ਘੰਟੇ ਉਹ ਅਪਣੀ ਕਲਮ ਚਲਾਉਂਦੀ ਰਹੇਗੀ ਅਤੇ ਅਪਣੇ ਆਪ ਤੋਂ ਸਵਾਲ ਪੁੱਛਣ ਵਿਚ ਸਮਾਂ ਬਿਲਕੁਲ ਬਰਬਾਦ ਨਹੀਂ ਕਰੇਗੀ। ਉਸਨੇ ਪੁੱਛਿਆ ਕਿ ਜੇਕਰ ਉਸਨੂੰ ਲਿਖਣ ਲਈ ਕੋਈ ਅਰਥ ਪੂਰਨ ਗਲ ਸੁਝੇ ਹੀ ਨਾ ਤਾ ਉਹ ਕੀ ਕਰੇ। ਮੈਂ ਉਸਨੂੰ ਦਸਿਆਂ" ਕਿ "ਲਿਖਦੀ ਰਹੀਂ ਭਾਵੇਂ ਉਲ ਜਲੂਲ ਹੀ ਲਿਖੀਂ।

ਦੋ ਹਫਤੇ ਬਾਦ ਪੈਨੀ ਅਪਣਾ ਨਤੀਜਾ ਦੱਸਣ ਆਈ। ਨਤੀਜਾ ਬਹੁਤ ਵਧੀਆ ਸੀ। ਉਸਦਾ ਤਜਰਬਾ



ਦਰਸਾਉਂਦਾ ਹੈ ਕਿ ਘਬਰਾਹਟ ਦੌਰਾਨ ਹੌਂਸਲਾ ਨਾ ਛੱਡਣਾ ਕਿਨ੍ਹਾ ਮਹੱਤਵ ਪੂਰਨ ਹੈ। ਜੇਕਰ ਤੁਸੀਂ ਕੋਈ ਰਿਪੋਟ ਲਿਖਣੀ ਹੈ ਤਾਂ ਹੌਸਲਾ ਕਰਕੇ ਪਹਿਲਾ ਵਾਕ ਜਰੂਰ ਲਿਖ ਦੇਵੋ, ਜੇ ਤੈਰਾਕੀ ਦੀ ਦੌੜ ਵਿਚ ਹਿੱਸਾ ਲੈ ਰਹੇ ਹੋ ਤਾਂ ਪਹਿਲਾ ਹੱਥ ਜ਼ਰੂਰ ਮਾਰ ਦੇਵੋ। ਬਸ ਜਦ ਇੱਕ ਵਾਰ ਸ਼ੁਰੂ ਹੋ ਜਾਵੋਗੇ ਤਾਂ ਤੁਹਾਨੂੰ ਪਤਾ ਲਗੇਗਾ ਕਿ ਤੁਸੀਂ ਅਪਣੇ ਅੰਦਾਜੇ ਨਾਲੋਂ ਕਿਤੇ ਚੰਗਾ ਕੰਮ ਕਰ ਸਕਦੇ ਹੋ!

ਲੋਕਾਂ ਨੂੰ ਸਵਾਲ ਪੁੱਛੋ ਬਹੁਤੇ ਲੋਕਾਂ ਨੂੰ ਅਨਸੁਖਾਵੀਆਂ ਹਾਲਤਾਂ ਵਿਚ ਦੂਸਰਿਆਂ ਨਾਲ ਗਲਬਾਤ ਕਰਨ ਲਈ ਮਜਬੂਰ ਹੋਣਾ ਪੈਂਦਾ ਹੈ। ਹੋ ਸਕਦਾ ਹੈ ਕਿਸੇ ਦਾਅਵਤ ਦੌਰਾਨ ਤੁਹਾਡਾ ਸਾਹਮਣਾ ਤੁਹਾਡੇ ਅਫਸਰ ਨਾਲ ਹੋ ਜਾਵੇ ਜਾਂ ਤੁਹਾਡੇ ਹੋਣ ਵਾਲੇ ਸਹੁਰਿਆਂ ਨਾਲ ਕਿਧਰੇ ਮੁਲਾਕਾਤ ਹੋ ਜਾਵੇ। ਅਜ਼ਿਹੀ ਹਾਲਤ ਵਿਚ ਹੋ ਸਕਦਾ ਹੈ ਕਿ ਤੁਹਾਨੂੰ ਕੋਈ ਗਲ ਹੀ ਨਾ ਅਹੁੜੇ। ਇਸ ਸਥਿਤੀ ਤੋਂ ਬਚਣ ਦਾ ਵਧੀਆ ਤਰੀਕਾ ਇਹ ਹੈ ਕਿ ਆਪਣੇ ਸਾਹਮਣੇ ਵਾਲੇ ਵਿਅਕਤੀ ਨੂੰ ਹੀ ਗਲਬਾਤ ਦਾ ਕੇਂਦਰ ਬਣਾ ਲਵੋਂ। ਉਸ ਤੋਂ ਉਸਦੇ ਬਾਰੇ ਹੀ ਛੋਟੇ ਛੋਟੇ ਸਵਾਲ ਪੁਛਣੇ ਸ਼ੁਰੂ ਕਰ ਦੇਵੋ ਲੋਕ ਤਾਂ ਸਿਰਫ ਇਨਾ ਹੀ ਚਾਹੁੰਦੇ ਹਨ ਕਿ ਤੁਸੀਂ ਉਨ੍ਹਾਂ ਵਲ ਧਿਆਨ ਦੇਵੋ। ਮਨੋਚਕਿਤਸਕ ਸਿਰਫ ਕੁਝ ਸਵਾਲ ਪੁੱਛਣ ਅਤੇ ਇਸ ਜਵਾਬ ਵਿਚ ਸਿਰ ਹਿਲਈ ਜ਼ਾਣ ਨਾਲ ਹੀ ਚੋਖੀ ਕਮਾਈ ਕਰ ਲੈਂਦੇ ਹਨ।

ਚਿੰਤਾ ਨੂੰ ਮੁਕਤੀ ਵਿਚ ਤਬਦੀਲ ਕਰ ਦੇਵੋ :- ਲਗਭਗ ਹਰ ਵਿਅਕਤੀ ਹੀ ਲੋਕਾਂ ਸਾਹਮਣੇ ਕੁਝ ਪੇਸ਼ ਕਰਨ ਲਗਿਆਂ ਘਬਰਾਹਟ ਮਹਿਸੂਸ ਕਰਦਾ ਹੈ ਭਾਵੇਂ ਉਹ ਭਾਸ਼ਨ ਦੇ ਰਿਹਾ ਹੋਵੇ ਜਾਂ ਕਿਸੇ ਨਾਟਕ ਵਿਚ ਅਭਿਨੇ ਕਰ ਰਿਹਾ ਹੋਵੇ। ਇਸ ਘਬਰਾਹਟ ਤੋਂ ਬਚਣ ਦੀ ਜੁਗਤੀ ਸਿਰਫ ਇਨੀ ਹੀ ਹੈ ਕਿ ਤੁਹਾਡੇ ਤੰਤੂ ਤੁਹਾਡਾ ਹੁਕਮ ਮੰਨਣ।

ਟੈਲੀਵਿਜਨ ਤੇ ਬਹੁਤ ਵਾਰ ਮੇਰੀ ਇੰਟਰਵਿਊ ਕੀਤੀ ਗਈ ਹੈ ਅਤੇ ਅਕਸਰ ਹੀ ਇਸ ਦੌਰਾਨ ਮੈਂ ਬਹੁਤ ਘਬਰਾਹਟ ਮਹਿਸੂਸ ਕਰਦਾ। ਮੇਰੀ ਇੱਕ ਮਰੀਜ ਨੇ ਮੈਨੂੰ ਦਸਿਆ ਕਿ ਉਹ ਇਹ ਵੇਖ ਕੇ ਬਹੁਤ ਹੈਰਾਨ ਹੋਈ ਕਿ ਮੈਂ ਕਿੰਨਾ ਆਕੜਿਆ ਹੋਇਆ ਅਤੇ ਭੱਦਾ ਦਿਖਾਈ ਦਿੰਦਾ ਸੀ ਜਿਉ ਹੀ ਮੈਂ ਬਣਾਉਟੀ ਹਾਵ ਭਾਵ ਪ੍ਰਗਟ ਕਰਨ ਦੀ ਕੋਸ਼ਿਸ ਕਰਦਾ ਮੇਰੇ ਵਿਚ ਅਕੜਾ ਜਿਹਾ ਆ ਜ਼ਾਂਦਾ ਅਤੇ ਮੇਰੀ ਸੁਭਾਵਿਕਤਾ ਗਾਇਬ ਹੋ ਜਾਂਦੀ। ਜਿੰਨੀ ਜਿਆਦਾ ਰੀਲੈਕਸ ਹੋਣ ਦੀ ਕੋਸ਼ਿਸ਼ ਕਰਦਾ ਉਨਾਂ ਵਧੇਰੇ ਬੇਚੈਨ ਹੋ ਜਾਂਦਾ।

ਅਚਾਨਕ ਹੀ ਮੇਨੂੰ ਇਸ ਸਮੱਸਿਆ ਦਾ ਹੱਲ ਲਭ ਪਿਆ। ਇੱਕ ਟੀਵੀ ਨਿਰਮਾਤਾ ਨੇ ਇਕ ਵਾਰ ਮੇਰੇ ਅਤੇ ਇਕ ਹੋਰ ਮਨੋਚਕਿਤਸਕ ਦਰਮਿਆਨ ਇਹ ਬਹਿਸ ਦਾ ਪ੍ਰਬੰਧ ਕੀਤਾ। ਬਹਿਸ ਦੇ ਸ਼ੁਰੂ ਵਿਚ ਹੀ ਮੇਰੇ ਮਹਿਮਾਨ ਸਾਥੀ ਨੇ ਗਲਤੀ ਨਾਲ ਇਹ ਸੁਝਾਅ ਦਿੱਤਾ ਕਿ ਮੈਂ ਕੇਵਲ ਇੱਕ ਲੇਖਕ ਹਾਂ, ਖੋਜਕਾਰ ਨਹੀਂ। ਇਹ ਸੁਣ ਕੇ ਮੈਂ ਤੈਸ਼ ਵਿਚ ਆ ਗਿਆ ਅਤੇ ਇਕ ਨਿਮਨ ਤੇ ਦਿਲਕਸ਼ ਮਹਿਮਾਨ ਦਿਖਾਈ ਦੇਣ ਦੀ ਚਿੰਤਾ ਤਿਆਗ ਦਿੱਤੀ। ਇਸਦੀ ਬਜਾਏ ਅਪਣੇ ਵਿਚਾਰਾਂ ਨੂੰ ਜ਼ੋਰ ਅਤੇ ਪਕਿਆਈ ਨਾਲ ਪ੍ਰਗਟ ਕਰਨ ਦਾ ਇਰਾਦਾ ਕਰ ਲਿਆ। ਅਚਾਨਕ ਮੈਨੂੰ ਅਪਣੇ ਅੰਦਰ ਇਕ ਤਾਕਤ ਦਾ ਅਨੁਭਵ ਹੋਇਆ। ਸਾਰੇ ਪ੍ਰੋਗਰਾਮ ਦੌਰਾਨ ਮੈਨੂੰ ਆਪਣੀ ਪ੍ਰਸਤੁਤੀ ਬਹੁਤ ਵਧੀਆ ਲੱਗੀ। ਸਰੋਤਿਆਂ ਵਲੋਂ ਵੀ ਮੈਨੂੰ ਕਾਫੀ ਉਤਸ਼ਾਹ ਮਿਲਿਆਂ ਜਿਹੜਾ ਪਹਿਲਾਂ ਕਦੇ ਵੀ ਨਹੀਂ ਮਿਲਿਆ ਸੀ।

ਇਸ ਧਾਰਨਾ ਨੂੰ Positi‹e refeaming ਆਖਿਆ ਜਾਂਦਾ ਹੈ ਜਿਸਦਾ ਅਰਥ ਹੈ ਕਿਸੇ ਸਮੱਸਿਆ ਨੂੰ ਵੇਖਕੇ ਢੰਗ ਨਾਲ ਵੇਖਣਾ, ਨਾਕਾਰਾਤਮਕ ਦੀ ਬਾਜਏ ਸਾਕਾਰਾਤਮਕ ਦ੍ਰਿਸ਼ਟੀ ਨਾਲ। ਤੁਸੀਂ ਆਪਣੇ ਆਪ ਉਪਰ ਵਿਸ਼ਵਾਸ ਕਰਕੇ, ਅਪਣੀਆਂ ਭਾਵਨਾਵਾਂ ਨੂੰ ਪ੍ਰਗਟ ਕਰਨ ਹੋਸਲਾਂ ਕਰਕੇ ਚਿੰਤਾ ਨੂੰ ਘੱਟ ਕਰ ਸਕਦੇ ਹੋ ਜਦ ਮੈਂ ਅਪਣੀ ਘਬਰਾਹਟ ਨੂੰ ਸ਼ਕਤੀ ਦੇ ਤੌਰ ਤੇ ਵਰਤ ਲਿਆ ਤਾਂ ਮੈਂ ਮਜਬੂਤੀ ਨਾਲ ਅੱਗੇ ਵਧਣ ਵਿਚ ਕਾਮਯਾਬ ਹੋ ਗਿਆ।

ਦੂਸਰਿਆਂ ਨਾਲ ਤੁਲਣਾ ਕਰਨੀ ਛੱਡ ਦੇਵੋ ਕਿਸੇ ਦੂਸਰੇ ਦੀ ਤੁਲਨਾ ਵਿਚ ਪੂਰਾ ਨਾ ਉਤਰ ਸਕਣ ਦਾ ਡਰ ਸਾਡੇ ਸਮਾਜਕ ਜੀਵਨ ਵਿਚ ਆਉਣ ਵਾਲੀਆਂ ਵੱਡੀਆਂ ਅੜਿਦਨਾਂ ਵਿਚੋਂ ਇਕ ਹੈ। ਹੋ ਸਕਦਾ ਹੈ ਤੁਸੀਂ ਮਹਿਸੂਸ ਕਰਦੇ ਹੋਵੇ ਕਿ ਦੂਸਰੇ ਤੁਹਾਡੇ ਨਾਲੋਂ ਵਧੇਰੇ ਆਤਮ ਵਿਸ਼ਵਾਸੀ, ਵਧੇਰੇ ਕਾਮਯਾਬ ਵਧੇਰੇ ਬੁਧੀਮਾਨ ਜਾਂ ਵਧੇਰੇ ਸੁੰਦਰ ਹਨ, ਇਸ ਕਰਕੇ ਤੁਸੀਂ ਉਨ੍ਹਾਂ ਨੂੰ ਪ੍ਰਵਾਨ ਨਹੀਂ ਕਰ ਸਕਦੇ ਇਸ ਤਰ੍ਹਾਂ ਦੀ ਸੋਚ ਗਲਤ ਹੈ। ਦੂਸਰਿਆਂ ਸਾਹਮਣੇ ਠੀਕ ਤਰ੍ਹਾਂ ਪੇਸ਼ ਆਉਣ ਦਾ ਰਾਜ਼ ਹੈ ਅਪਣੇ ਆਪ ਨੂੰ ਸਵੀਕਾਰ ਕਰਨਾ।

ਜਦ ਮੈਂ ਕਾਲਜ ਦਾ ਵਿਦਿਆਰਥੀ ਸੀ ਤਾਂ ਅਪਣੇ ਨਾਲ ਇਕ ਡਾਇਰੀ ਰਖਦਾ ਸੀ ਜੋ ਮੇਰੀਆਂ ਨਿਜੀ ਯਾਦਾਂ ਨਾਲ ਭਰੀ ਹੋਈ ਸੀ। ਇਨ੍ਹਾਂ ਵਿਚੋਂ ਕੁੱਝ ਬਚਪਨ ਦੀਆਂ ਦੁਖਦਾਈ ਯਾਦਾਂ ਸਨ, ਉਨ੍ਹਾਂ ਪਲਾਂ ਦੀਆਂ ਯਾਦਾਂ ਜਦ ਮੈਂ ਅਪਣੇ ਆਪ ਨੂੰ ਬਹੁਤ ਦੁਖੀ, ਪਰੇਸ਼ਾਨ, ਇਕੱਲਾ ਅਤੇ ਅਸੁਰੱਖਿਅਤ ਮਹਿਸੂਸ ਕੀਤਾ। ਇਸ ਡਾਇਰੀ ਵਿਚ ਮੇਰੇ ਸੁਪਨਿਆਂ ਦੇ ਟੁਕੜਿਆਂ ਦਾ ਵਰਣਨ ਵੀ ਸੀ ਅਤੇ ਗੁਸੇ ਤੇ ਨਫਰਤ ਦੀਆਂ ਇੰਤਹਾਈ ਨਿਜੀ ਭਾਵਨਾਵਾਂ ਦਾ ਜਿਕਰ ਵੀ। ਇਸਤੋਂ ਇਲਾਵਾ ਉਹ ਚੀਜਾਂ ਵੀ ਦਰਜ ਸਨ। ਜਿਨ੍ਹਾਂ ਨੂੰ ਮੈਂ ਮਾਣਿਆ।

ਫਿਰ ਇਕ ਰਾਤ ਇਕ ਘਟਨਾ ਵਾਪਰੀ ਜੋ ਮੇਰੇ ਲਈ ਭਿਆਨਕ ਸੀ। ਮੈਂ ਮਹਿਸੂਸ ਕੀਤਾ ਕਿ ਕੋਟ ਟੰਗਦੇ ਸਮੇਂ ਮੈਂ ਅਪਣੀ ਡਾਇਰੀ ਡਾਈਨਿੰਗ ਹਾਲ ਦੇ ਬਾਹਰ ਕਲੌਕ ਰੂਮ ਵਿਚ ਭੁੱਲ ਆਇਆ ਹਾਂ। ਮੈਂ ਅਚਾਨਕ ਭੈਭੀਤ ਹੋ ਉਠਿਆ। ਮੈਨੂੰ ਡਰ ਲਗ ਰਿਹਾ ਸੀ ਕਿ ਕਿਤੇ ਕੋਈ ਮੇਰੀ ਡਾਇਰੀ ਪੜ੍ਹ ਕੇ ਮੇਰੇ ਨਿਜੀ ਜੀਵਨ ਦੀ ਸਚਾਈ ਨਾ ਜਾਣ ਲਵੇ। ਮੈਂ ਵਾਪਸ ਦੌੜਿਆ ਅਤੇ ਵੇਖਿਆ ਕਿ ਡਾਇਰੀ ਗਾਇਬ ਸੀ।

ਕਈ ਹਫਤੇ ਬੀਤ ਗਏ। ਮੈਂ ਅਪਣੀ ਡਾਇਰੀ ਦੁਬਾਰਾ ਪ੍ਰਾਪਤ ਕਰ ਲੈਣ ਦੀ ਆਸ ਛੱਡ ਦਿੱਤੀ। ਆਖਰ ਇਕ ਦਿਨ ਮੈਂ ਉਸੇ ਜਗਾ ਅਪਣੀ ਜਾਕਟ ਟੰਗ ਰਿਹਾ ਸੀ ਕਿ ਮੈਨੂੰ ਅਪਣੀ ਭੂਰੇ ਰੰਗ ਦੀ ਪੁਰਾਣੀ ਡਾਇਰੀ ਦਿਖਾਈ ਦਿਤੀ! ਇਹ ਬਿਲਕੁਲ ਉਸੇ ਥਾਂ ਤੇ ਪਈ ਸੀ ਜਿਥੇ ਮੈਂ ਇਸਨੂੰ ਰੱਖ ਕੇ ਭੁਲ ਗਿਆ ਸੀ। ਮੈਂ ਕਾਹਲੀ ਨਾਲ ਇਸਦੇ ਪੰਨੇ ਪਲਟਨ ਲੱਗ ਪਿਆ। ਇਸ ਵਿਚ ਕੋਈ ਤਬਦੀਲੀ ਨਹੀਂ ਆਈ ਸੀ। ਸਿਰਫ ਇੱਕ ਥਾਂ ਤੇ ਕਿਸੇ ਅਜਨਬੀ ਨੇ ਇਹ ਸ਼ਬਦ ਲਿਖ ਦਿਤੇ ਸਨ 'ਮੈਂ ਤੁਹਾਡੀ ਡਾਇਰੀ ਪੜ੍ਹ ਲਈ ਹੈ। ਰੱਬ ਤੁਹਾਡਾ ਭਲਾ ਕਰੇ ਮੈਂ ਵੀ ਤੁਹਾਡੇ ਵਰਗਾ ਹੀ ਹਾਂ। ਫਰਕ ਸਿਰਫ ਇਨਾਂ ਹੀ ਹੈ ਕਿ ਮੈਂ ਡਾਇਰੀ ਨਹੀਂ ਲਿਖਦਾ। ਮੈਨੂੰ ਇਹ ਜਾਣ ਕੇ ਖੁਸ਼ੀ ਹੋਈ ਕਿ ਮੇਰੇ ਵਰਗੇ ਹੋਰ ਲੋਕ ਵੀ ਹਨ। ਉਮੀਦ ਕਰਦਾ ਹਾਂ ਕਿ ਤੁਹਾਡੀ ਸਥਿਤੀ ਬਿਹਤਰ ਹੋ ਜਾਵੇਗੀ।''

ਤੁਸੀਂ ਭਾਵੇਂ ਕਿਸ ਤਰ੍ਹਾਂ ਦੇ ਹੋਵੋ, ਅਮੀਰ ਹੋਵੋ ਜਾਂ ਗਰੀਬ, ਬੁਧੀਮਾਨ ਹੋਵੋ ਜਾਂ ਔਸਤ ਦਰਜੇ ਦੇ, ਸੁੰਦਰ ਹੋਵੋ ਜਾਂ ਸਾਧਾਰਨ ਦਿਖਣ ਵਾਲੇ, ਕੁਝ ਲੋਕ ਤੁਹਾਨੂੰ ਜ਼ਰੂਰ ਪਸੰਦ ਕਰਨਗੇ ਅਤੇ ਬਾਕੀ ਵੀ ਤੁਹਾਨੂੰ ਬੁਰਾ ਨਹੀਂ ਸਮਝ-ਨਗੇ। ਕੋਈ ਵੀ ਅਜਿਹਾ ਨਹੀਂ ਹੁੰਦਾ ਜਿਸਨੂੰ ਸਾਰੇ ਸਵੀਕਾਰ ਕਰਨ। ਪਰੰਤੂ ਜੇਕਰ ਤੁਸੀਂ ਅਪਣੇ ਆਪ ਨੂੰ ਸਵੀਕਾਰ ਕਰ ਲਵੋ ਤਾਂ ਪਹਿਲਾਂ ਨਾਲੋਂ ਕਿਤੇ ਵਧੇਰੇ ਲੋਕ ਤੁਹਾਡੇ ਵਲ ਖਿੱਚੇ ਜਾਣਗੇ।

★

## ਜਾਦੂ-ਟੂਣੇ ਲਈ ਪਤਨੀ ਦੇ ਪੱਟ ਦਾ ਟੁਕੜਾ ਕੱਟ ਲਿਆ!

### ਜ਼ਖਮਾ ਦੀ ਤਾਬ ਨਾ ਸਹਿੰਦੀ ਚਲ ਵਸੀ

ਇਸਲਾਮਾਬਾਦ 31 ਜਨਵਰੀ - ਰਾਵਲਪਿੰਡੀ ਦੇ ਨਜ਼ਦੀਕੀ ਪਿੰਡ ਚੱਕ ਇਮਦਾਦੀ ਵਿਚ ਇਕ ਸ਼ੈਤਾਨ ਪਤੀ ਨੇ ਪੀਰ ਸਾਈਂ ਦੇ ਜਾਦੂ ਟੂਣੇ ਦੀ ਪੂਰਤੀ ਲਈ ਇਨਸਾਨੀ ਮਾਸ ਅਤੇ ਖੂਨ ਦੀ ਪ੍ਰਾਪਤੀ ਲਈ ਆਪਣੀ ਨੌਜਵਾਨ ਪਤਨੀ ਦਾ ਪੱਟ ਚਾਕੂ ਨਾਲ ਚੀਰ ਕੇ ਉਸ ਵਿਚੋਂ ਮਾਸ ਦਾ ਟੁਕੜਾ ਕੱਢ ਲਿਆ। ਵਧੇਰੇ ਖੂਨ ਨਿਕਲ ਜਾਣ ਅਤੇ ਜ਼ਖਮ ਦਾ ਦਰਦ ਸਹਿ ਨਾ ਸਕਣ ਕਾਰਣ ਬਦਕਿਸਮਤ ਪਤਨੀ ਚਲ ਵਸੀ ਤਾਂ ਸ਼ੈਤਾਨ ਦਾ ਰੂਪ ਧਾਰੇ ਉਸ ਪਤੀ ਨੇ ਮ੍ਰਿਤਕ ਸਰੀਰ ਤੇ ਬੰਦੂਕ ਦਾ ਫਾਇਰ ਕਰ ਦਿਤਾ ਅਤੇ ਇਹ ਪ੍ਰਚਾਰ ਕਰ ਦਿਤਾ ਕਿ ਕਾਂ ਉਡਾਉਂਦੇ ਸਮੇਂ ਬੰਦੂਕ ਦਾ ਫਾਇਰ ਉਸ ਦੀ ਪਤਨੀ ਨੂੰ ਜਾ ਲੱਗਾ ਅਤੇ ਉਹ ਚਲ ਵਸੀ। ਪਰ ਪੋਸਟ ਮਾਰਟਮ ਦੀ ਰਿਪੋਰਟ ਨੇ ਕਤਲ ਦਾ ਭਾਂਡਾ ਭੰਨ ਦਿਤਾ। ਜਿਸ ਤੇ ਪੁਲਸ ਨੇ ਦੋਸ਼ੀ ਦੇ ਖਿਲਾਫ ਕੇਸ ਦਰਜ ਕਰ ਲਿਆ।

ਮ੍ਰਿਤਕ ਦੇ ਬੁੱਢੇ ਮਾਤਾ ਪਿਤਾ ਨੇ ਕਤਲ ਦੇ ਇਸ ਮੁਕੱਦਮੇ ਦੀ ਸੁਣਵਾਈ ਵਿਸ਼ੇਸ਼ ਅਦਾਲਤ ਵਿਚ ਤਬਦੀਲ ਕਰਨ ਦੀ ਮੰਗ ਕੀਤੀ ਹੈ ਮੁਦਈ ਪੱਖ ਨੇ ਇਸ ਮੁਕੱਦਮੇ ਦੇ ਕੇਂਦਰੀ ਕਿਰਦਾਰ ਜਾਅਲੀ ਪੀਰ ਸਾਈਂ ਦੀ ਗ੍ਰਿਫਤਾਰੀ ਦੀ ਮੰਗ ਵੀ ਕੀਤੀ ਹੈ ਜੋ ਕਿ ਇਸ ਮੁਕੱਦਮੇ ਦੇ ਗਵਾਹਾਂ ਤੇ ਪ੍ਰਭਾਵੀ ਹੋਣ ਦੀ ਕੋਸ਼ੀਸ਼ ਕਰ ਰਿਹਾ ਹੈ।

●





ਸਿਹਤ ਵਿਗਿਆਨ :

## ● ਅਕੂਪੰਚਰ ਕੁਝ ਨਵੇਂ ਦਿਸਹੱਦੇ ●

ਇਹ ਲੇਖ ਚਕਿਤਸਾ ਵਿਗਿਆਨ ਨਾਲ ਸਬੰਧਤ ਡਾਕਟਰਾਂ, ਵਿਗਿਆਨੀਆਂ ਸਾਹਮਣੇ ਨਵੀਆਂ ਚੁਣੌਤੀਆਂ ਪੇਸ਼ ਕਰਦਾ ਹੈ ਤਾਂ ਜੋ ਇਸ ਵਿਧੀ ਤੇ ਖ਼ੋਜ ਕਰਕੇ ਇਸਨੂੰ ਲੋਕਾਂ ਦੀ ਸੇਵਾ 'ਚ ਲਾਇਆ ਜਾ ਸਕੇ।—ਅਦਾਰਾ ਤਰਕਸ਼ੀਲ

—ਵਲਾਦੀਮੀਰ ਲੇਗੋਵਸਕੀ



ਹੁਣ ਬਹੁਤ ਸਾਰੀਆਂ ਬੀਮਾਰੀਆਂ ਦਾ ਇਲਾਜ ਅਕੂਪੰਚਰ ਰਾਹੀਂ ਹੁੰਦਾ ਹੈ। ਚਮੜੀ ਦੇ ਕ੍ਰਿਆਸ਼ੀਲ ਬਿੰਦੂਆਂ ਤੇ ਸੂਈਆਂ ਚੁਭੋ ਦਿੱਤੀਆਂ ਜਾਂਦੀਆਂ ਹਨ। ਆਖਰ ਚਮੜੀ ਬਹੁਤ ਸੰਵੇਦਨਸ਼ੀਲ ਹੁੰਦੀ ਹੈ ਅਤੇ ਸਰੀਰ ਅੰਦਰਲੇ ਵਿਕਾਰਾਂ ਕਰਕੇ ਇਸ ਵਿੱਚ ਪ੍ਰਤੀਕਰਮ ਪੈਦਾ ਹੁੰਦਾ ਹੈ। ਪਰ ਹੱਡੀਆਂ?

''ਇਹ ਬਹੁਤ ਸਾਰੇ ਕਾਰਕਾਂ, ਉਦਾਹਰਣ ਵਜੋਂ ਦਬਾਓ ਤਾਪਮਾਨ ਅਤੇ ਬੇਲੋੜੇ ਰਸਾਇਣਕ ਪਦਾਰਥਾਂ ਪ੍ਰਤੀ ਪ੍ਰਤੀਕਰਮ ਦਿਖਾਉਂਦੀਆਂ ਹਨ।'' ਪ੍ਰੋ ਜਾਰਲੀ ਬਾਂਕੋਵਸਕੀ ਡੀ.ਐਸ.ਸੀ. ਨੇ ਵਿਆਖਿਆ ਦਿੱਤੀ।'' ਕੰਨ, ਅੱਖਾਂ, ਚਮੜੀ, ਨੱਕ ਅਤੇ ਜੀਭ ਆਸੇ ਪਾਸੇ ਦੇ ਸੰਸਾਰ ਲਈ ਖਿੜਕੀਆਂ ਹਨ। ਬੰਦਾ ਇਸ ਸੰਸਾਰ ਨੂੰ ਸੁਣਨਸ਼ਕਤੀ, ਨਿਗਾਹ, ਛੂਹ, ਸੁੰਘਣ ਸ਼ਕਤੀ ਅਤੇ ਸੁਆਦ ਰਾਹੀਂ ਜਾਣਦਾ ਹੈ। ਪਰ ਹੱਡੀਆਂ ਜੋ ਕਿ ਸਰੀਰ ਅੰਦਰ ਲੁਕੀਆਂ ਹੁੰਦੀਆਂ ਹਨ, ਦੇ ਸੰਬੰਧ ਵਿੱਚ ਗੱਲ ਬਿਲਕੁਲ ਵਖਰੀ ਹੈ। ਇਨ੍ਹਾਂ ਦੀ ਸਹਾਇਤਾ ਨਾਲ ਦਿਮਾਗ ਅਤੇ ਤੰਤੂ ਪ੍ਰਬੰਧ ਚੇਤਨਤਾ ਤੋਂ ਸੁਤੰਤਰ ਰੂਪ ਵਿੱਚ ਹੀ ਸਰੀਰ ਦੇ ਕਾਰਵਿਹਾਰ ਬਾਰੇ ਸੂਚਨਾ ਪ੍ਰਾਪਤ ਕਰ ਲੈਂਦੇ ਹਨ। ਅਸੀਂ ਅਸਥੀ ਤੰਤੂਆਂ 'ਚ ਅਜੇਹੇ ਵਿਸ਼ੇਸ਼ ਖੇਤਰ ਲੱਭੇ ਹਨ ਜਿੰਨਾਂ ਨੂੰ ਜੇਕਰ ਛੇੜਿਆ ਜਾਵੇ ਤਾਂ ਹੈਰਾਨ ਕਰਨ ਵਾਲੇ ਨਤੀਜੇ ਨਿਕਲਦੇ ਹਨ। ਇਕ ਮਾਮਲੇ 'ਚ ਸੁਆਸ-ਗਤੀ 'ਚ ਤਬਦੀਲੀ ਆ ਗਈ, ਦੂਜੇ ਵਿੱਚ ਪੱਠੇ ਸੁੰਗੜ ਗਏ। ਹੋਰ ਪ੍ਰਤੀਕਰਮ ਵੀ ਹੋਏ ਜਿੰਨਾਂ ਤੋਂ ਪਤਾ ਲਗਿਆ ਕਿ ਦਿਮਾਗ ਦੇ ਕੁਝ ਵਿਸ਼ੇਸ਼ ਖੇਤਰਾਂ ਨੇ ਉਕਸਾਹਟਾਂ ਪ੍ਰਤੀ ਹੁੰਗਾਰਾ ਭਰਿਆ। ਸੰਖੇਪ ਵਿਚ ਅਸਥੀ ਤੰਤੂ (Bone-tissues) ਚਮੜੀ ਵਾਂਗ ਹੀ ਸੰਵੇਦਨਸ਼ੀਲ ਨਿਕਲੇ।''

ਚਕਿਤਸਾ ਵਿਗਿਆਨੀਆਂ ਨੂੰ ਹੁਣ ਇਹ ਅਹਿਸਾਸ ਹੈ ਕਿ ਜਿੰਨਾ ਸਮਝਦੇ ਸੀ ਉਸ ਨਾਲੋਂ ਮਨੁੱਖ ਸ਼ਰੀਰ ਕਿਤੇ ਵੱਧ ਗੁੰਝਲਦਾਰ ਢਾਂਚਾ ਹੈ। ਉਦਾਹਰਣ ਵੱਜੋਂ ਦਿਲ ਨੂੰ ਸਿਰਫ ਇੱਕ ਪੰਪ ਸਮਝਿਆ ਜਾਂਦਾ ਸੀ। ਪਰ ਹੁਣ ਪਤਾ ਲੱਗਿਆ ਹੈ ਕਿ ਇਹ ਅਜ਼ਿਹੇ ਹਾਰਮੋਨਜ਼ ਵੀ ਪੈਦਾ ਕਰਦਾ ਹੈ ਕਿ ਜੋ ਖੂਨ ਦੇ ਵਹਾਅ ਨੂੰ ਨਿਯਮਿਤ ਕਰਦੇ ਹਨ। ਹੁਣ ਹੱਡੀਆਂ ਬਾਰੇ ਵੀ ਇਹ ਪਤਾ ਲੱਗਿਆ ਹੈ ਕਿ ਉਹ ਖਣਿਜ ਪਦਾਰਥਾਂ ਦੇ ਵਿਸ਼ੇਸ਼ ਭੰਡਾਰ ਵੱਜੋਂ ਕੰਮ ਕਰਦੀਆਂ ਹਨ, ਅਤੇ ਲਹੂ ਦੀ ਬਣਤਰ ਵਿੱਚ ਹਿੱਸਾ ਪਾਉਂਦੀਆਂ ਹਨ। ਪਿੰਜਰ ਵੀ ਇਕ ਗੁੰਝਲਦਾਰ ਸੰਵੇਦਨਸ਼ੀਲ ਪ੍ਰਬੰਧ ਹੈ ਜਿਸ ਦੀਆਂ ਆਪਣੀਆਂ ਹੀ ਤੰਦਾਂ ਅਤੇ ਪਰਤੌਂ ਹਨ, ਜੋ ਸੰਰੀਰ ਦੀ ਜੀਵਨਗਤੀ ਵਿੱਚ ਅਹਿਮ ਹਿੱਸਾ ਪਾਉਂਦੀਆਂ ਹਨ। ਮੈਨੂੰ ਐਕਸਰੇ ਦਿਖਾਉਂਦਿਆਂ ਪ੍ਰੋ: ਸਾਹਿਬ ਨੇ ਗੱਲ ਜਾਰੀ ਰੱਖੀ, ''ਇੱਥੇ ਤੁਸੀਂ ਕਈ ਕਿਸਮ ਦੀਆਂ ਬੀਮਾਰੀਆਂ ਤੋਂ ਪੀੜਤ ਮਰੀਜਾਂ ਦੀਆਂ ਹੱਡੀਆਂ ਦੇਖ ਸਕਦੇ ਹੋ। ਕਈਆਂ ਦਾ ਜਿਗਰ ਖਰਾਬ ਹੈ। ਕਈਆਂ ਦੀ ਪਾਚਣ-ਪ੍ਰਣਾਲੀ ਵਿੱਚ ਗੜਬੜ ਹੈ। ਇਹ ਅਜਿਹੇ ਰੋਗ ਹਨ ਜਿਨ੍ਹਾਂ ਦਾ ਹੱਡੀਆਂ ਨਾਲ ਕੋਈ ਸੰਬੰਧ ਦਿਖਾਈ ਨਹੀਂ ਦਿੰਦਾ। ਕੀ ਤੁਸੀਂ ਦੇਖਦੇ ਹੋ ਕਿ ਸਿਹਤਮੰਦ ਵਿਅਕਤੀਆਂ ਅਤੇ ਮਰੀਜਾਂ ਦੇ ਐਕਸਰਿਆਂ ਵਿੱਚ ਕਿੰਨਾ ਫ਼ਰਕ ਹੈ। ਬੀਮਾਰੀ ਤੰਤੂਆਂ ਨੂੰ ਢਿੱਲਾ ਪਾ ਦਿੰਦੀ ਹੈ ਅਤੇ ਫੇਰ ਬਿਲਕੁਲ ਵਖਰੇ ਹੀ ਸੰਕੇਤ ਦਿਮਾਗ ਅਤੇ ਤੰਤੂ ਪ੍ਰਬੰਧ ਤਕ ਪਹੁੰਚਦੇ ਹਨ। ਹੱਡੀਆਂ ਜੇਕਰ ਸਾਰਿਆਂ ਨੂੰ ਨਹੀਂ ਤਾਂ ਬਹੁਤ ਸਾਰੇ ਰੋਗਾਂ ਨੂੰ 'ਮਹਿਸੂਸ' ਕਰਦੀਆਂ ਹਨ।'

ਪ੍ਰੋ: ਬਾਂਕੋਵਸਕੀ ਦੇ ਦਫਤਰ ਵਿੱਚ ਇਕ ਪਿੰਜਰ ਪੀਆ ਹੈ। ਉਸ ਵਿੱਚ ਸੂਈਆਂ ਖੁਭੋ ਦਿਆਂ ਦੱਸਦੇ ਹਨ, ''ਅਸੀਂ Ostecchondrosis ਅਤੇ ਗਠੀਆ Arthritis ਦਾ ਇਲਾਜ ਕਰ ਸਕਦੇ ਹਾਂ ਅਤੇ Rheumatism ਦਾ ਵੀ ਇਲਾਜ ਕਰਨ ਦੀਆਂ ਕੋਸ਼ਿਸ਼ਾਂ ਕਰ ਰਹੇ ਹਾਂ। ਕੁਝ ਮਿੰਟਾਂ ਵਿੱਚ ਹੀ ਉਹ ਪਿੰਜਰ ਕੰਡੇਰਨੇ ਵਾਂਗ ਸੂਈਆਂ ਨਾਲ ਭਰਿਆ ਪਿਆ ਸੀ।

''ਪਰ ਮਨੁੱਖੀ ਪਿੰਜਰ ਵਿੱਚ ਦੋ ਸੌ ਤੋਂ ਵੱਧ ਹੱਡੀਆਂ ਹੁੰਦੀਆਂ ਹਨ। ਤੁਹਾਨੂੰ ਕਿਵੇਂ ਪਤਾ ਲਗਦਾ ਹੈ ਕਿ

ਸੂਈਆਂ ਕਿਥੇ ਲਾਉਣੀਆਂ ਹਨ ।"

" ਆਮ ਅਸੂਲ ਇਹ ਹੈ ਕਿ ਜਿਥੇ ਦਰਦ ਹੁੰਦਾ ਹੋਵੇ, ਤਾਂ ਉੱਥੇ ਜਾਂ ਉਸ ਦੇ ਨਾਲ ਹੀ ਸੂਈਆਂ ਲਾਓ, "ਪ੍ਰੋਫੈਸਰ ਨੇ ਕਿਹਾ, "ਹੱਡੀ ਵਿੱਚ ਕੋਈ ਕਿਰਿਆਸ਼ੀਲ ਬਿੰਦੂ ਨਹੀਂ ਹੁੰਦੇ । ਇਹ ਸਾਰੀ ਹੀ ਸੰਵੇਦਨਸ਼ੀਲ ਹੁੰਦੀ ਹੈ ।

ਸੂਈ ਚੋਭਾਂ ਨਾਲ ਤਿੱਖੀ ਜਲੂਣ ਪੈਦਾ ਹੁੰਦੀ ਹੈ । ਜੋ ਡਾਕਟਰਾਂ ਦੇ ਵਿਸ਼ਵਾਸ ਮੁਤਾਬਕ ਤੰਤੂ-ਪ੍ਰਬੰਧ ਵਿੱਚ ਪਹਿਲੇ ਨੂੰ ਖਤਮ ਕਰਕੇ ਨਵਾਂ ਸੰਚਾਰ ਪੈਦਾ ਕਰਦੀ ਹੈ । ਅਸਥੀਂ ਤੰਤੂ ਵਿੱਚ ਪਹੁੰਚੀਆਂ ਸੂਈਆਂ ਅਤੇ ਸ਼ਰੀਰ ਵਿਗਿਆਨਕ ਲੂਣ ਐਲ ਤੰਤੂ ਪ੍ਰਣਾਲੀ ਦੇ ਵਿਸ਼ੇਸ਼ ਸੰਚਾਲਕ ਵਜੋਂ ਕੰਮ ਕਰਦੇ ਹਨ । ਇਸ ਦੇ ਪ੍ਰਭਾਵ ਹੇਠ ਸ਼ਰੀਰ ਹੌਲੀ ਹੌਲੀ ਰੋਗੀ ਅਵਸਥਾ ਵਿਚੋਂ ਨਿਕਲ ਆਉਂਦਾ ਹੈ । ਦਮੇ ਦੇ ਦੌਰੇ ਸੂਈਆਂ ਨਾਲ ਲਗਭਗ ਤੁਰੰਤ ਹੀ ਟਿਕ ਗਏ ।

ਹੁਣ ਤੱਕ ਇਸ ਨਵੀਂ ਵਿਧੀ ਨਾਲ ਹੋਈਆਂ ਪ੍ਰਾਪਤੀਆਂ ਦੀ ਸੂਚੀ ਉਸ ਬੰਦੇ ਦੇ ਨਿਸ਼ਾਨਿਆ ਵਾਲੇ ਫੱਟ ਵਾਂਗ ਹੈ ਜੋ ਹੁਣੇ ਹੁਣੇ ਗੋਲੀ ਚਲਾਉਣ ਸਿੱਖਣ ਲਗਿਆ ਹੋਵ ਨਿਸ਼ਾਨ ਖਿੰਡੇ ਪੁੰਡੇ ਹੁੰਦੇ ਹਨ । ਚਕਿਤਸਕਾ ਵਿਸ਼ੇਸ਼ਗਾਂ ਨੇ ਉਲਾਂ, ਦਿਲਗੀਰੀ, ਰਕਤ ਪ੍ਰਵਾਹ 'ਚ ਗੜਬੜ ਨੂੰ ਠੀਕ ਕੀਤਾ ਹੈ ।ਪੱਠਿਆਂ ਦੀ ਕਾਰਜ਼ ਕੁਸਲਤਾ ਨੂੰ ਵਧਾਇਆ ਹੈ ਅਤੇ ਸੈਰ ਦੌਰਾਨ ਤਣਾਓ ਦੇ ਵਹਿਮ ਨੂੰ ਦੂਰ ਕੀਤਾ ।"

"ਸ਼ਾਇਦ ਤੁਸੀਂ ਜ਼ਣਦੇ ਹੋਵੋ ਕਿ ਵ੍ਰਢਾਪਾ ਕਿਵੇਂ ਰੋਕਿਆ ਜਾਵੇ । " ਮੈਂ ਪੁਛਿਆਂ । " ਅਖੀਰ ਜਿਉਂ ਜਿਉਂ ਬੰਦਾ ਵੱਡਾ ਹੁੰਦਾ ਹੈ ਉਸ ਦੀਆਂ ਹੱਡੀਆਂ ਕਮਜੋਰ ਹੁੰਦੀਆਂ ਜਾਂਦੀਆਂ ਹਨ ਤੇ ਇਨ੍ਹਾਂ ਵਿਚੋਂ ਕੁਝ ਖਣਜ ਪਦਾਰਥ ਘੱਟ ਜਾਂਦੇ ਹਨ । ਸ਼ਾਇਦ ਇਨ੍ਹਾਂ ਦੀ ਤਾਕਤ ਨੂੰ ਮੁੜ ਬਹਾਲ ਕੀਤਾ ਜਾ ਸਕਦਾ ਹੈ ?

"ਹਾਂ ਇਹ ਬਿਲਕੁਲ ਸੰਭਵ ਹੈ । "ਪ੍ਰੋਫੈਸਰ ਸਾਹਿਬ ਨੇ ਦਸਿਆ, ਪਰ ਮੁਸ਼ਕਲ ਵੀ । ਪਿੰਜਰ ਨੂੰ ਅਗਾਊਂ ਹੀ ਸਮੇਂ ਸਮੇਂ ਸੂਈਆਂ ਜਾਂ Electrodes ਦੀ ਵਰਤੋਂ ਨਾਲ ਉਤੇਜਿਤ ਕਰਕੇ ਬੁੱਢੇ ਹੋਣ ਤੋਂ ਰੋਕਣਾ ਚੰਗੀ ਗੱਲ ਹੈ'

ਪ੍ਰੋਫੈਸਰ ਯੈਕੋਵਸਕੀ ਨੇ ਪੁੱਛਿਆ, "ਸੱਚ, ਕੀ ਤੁਹਾਨੂੰ ਆਪ ਨੂੰ ਵੀ ਦਰਦ ਰਹਿੰਦਾ ਹੈ ?

'ਹੁਣ ਤੱਕ, ਮੈਨੂੰ ਨਿਗ੍ਹਾ ਦੀ ਕਮਜੋਰੀ ਤੋਂ ਬਿਨਾਂ ਕੋਈ ਸ਼ਿਕਾਇਤ ਨਹੀਂ ।"

"ਇਹ ਬੀਮਾਰੀ ਨਹੀਂ । ਪਰ ਤੁਸੀਂ ਇਸ ਤੋਂ ਵੀ ਮੁਕਤ ਹੋ ਸਕਦੇ ਹੋ । ਆਓ ਪਰਤਿਆਈਏ । ਚਿੰਤਾ ਨਾ ਕਰੋ ਤੁਹਾਨੂੰ ਬਿਲਕੁਲ ਮਹਿਸੂਸ ਨਹੀਂ ਹੋਵੇਗਾ । ਮੈਂ ਤੁਹਾਡੇ ਮੋਰਾਂ ਅਤੇ ਗਿੱਚੀ ਦੀ ਕੰਗਰੋੜ 'ਚ ਕਈ ਸੂਈਆਂ ਲਵਾਂਗਾ । ਅੱਖ ਦੇ ਪਰਦੇ ਖਿਚਣ ਵਾਲੇ ਪੱਠਿਆਂ ਦੀ ਖਿੱਚ 'ਚ ਤਬਦੀਲੀ ਆ ਜਾਵੇਗੀ ਅਤੇ ਇਸ ਦਾ ਫੋਕਸ ਠੀਕ ਹੋ ਜਾਵੇਗਾ ।

ਫ਼ਿਰ ਭੀ ਮੈਂ ਕੁਝ ਅਸੁਖਾਵੀਆਂ ਝਰਨਾਟਾਂ ਮਹਿਸੂਸ ਕੀਤੀਆਂ, ਪਰ ਉਹ ਸਹਿਣਯੋਗ ਸਨ । ਸੂਈਆਂ ਦੇ ਸਿਰਿਆਂ ਤੇ ਜ਼ੋਰ ਨਾਲ ਪੈਂਦੀ ਹਥੌੜੇ ਦੀ ਸੱਟ ਨਾਲ ਮੈਂ ਕਾਫੀ ਬੇਅਰਾਮੀ ਮਹਿਸੂਸ ਕੀਤੀ । ਪਰੰਤੂ ਅੱਧ ਘੰਟੇ ਬਾਅਦ ਮੈਂ ਚਾਰਟ ਤੇ ਅੱਖਰ ਪੜ ਸਕਦਾ ਸੀ । ਇਸ ਨਾਲ ਕਾਫੀ ਫਾਇਦਾ ਹੋਇਆ ਸੀ । ਜਿੱਥੇ ਇਸ ਤਜਰਬੇ ਤੋਂ ਪਹਿਲਾਂ ਮੈਥੋਂ ਦੂਜੀ ਲਾਈਨ ਵੀ ਪੜ੍ਹੀ ਨਹੀਂ ਸੀ ਜਾਂਦੀ, ਹੁਣ ਮੈਂ ਤੀਜੀ ਲਾਈਨ ਵੀ ਚੰਗੀ ਤਰ੍ਹਾਂ ਪੜ੍ਹ ਸਕਦਾ ਸੀ ।

ਹਸਪਤਾਲ ਤੋਂ ਨਿਕਲ ਕੇ ਗਲੀ ਵਿੱਚ ਥੋੜੀ ਦੂਰ ਤੱਕ ਜਾਂਦਿਆਂ, ਮੈਂ ਅਚਾਨਕ ਮਹਿਸੂਸ ਕੀਤਾ ਕਿ ਮੇਰੀ ਸੱਜੀ ਬਾਂਹ ਤੇ ਲੱਤ ਸੌਂ ਰਹੀਆਂ ਸਨ ਅਤੇ ਮੇਰੇ ਸ਼ਰੀਰ ਦਾ ਸਾਰਾ ਖੱਬਾ ਹਿੱਸਾ ਨਿੱਘ ਵਿਚ ਨਹਾਤਾ ਪਿਆ ਸੀ । ਇਹ ਉਹੀ ਹਿੱਸਾ ਸੀ ਜਿੱਥੇ ਸੂਈਆਂ ਲਾਈਆਂ ਗਈਆਂ ਸਨ । ਮੇਰੇ ਖੱਬੇ ਹੱਥ-ਪੈਰ ਵਿਚ ਹਲਕੇਪਣ ਦਾ ਅਹਿਸਾਸ ਸੀ । ਮੈਂ ਪ੍ਰੋਫੈਸਰ ਯਾਂਕੋਵਸਕੀ ਨੂੰ ਮਿਲਿਆ ।

"ਕੋਈ ਗੱਲ ਨਹੀਂ", ਉਹਨੇ ਕਿਹਾ । 'ਇਹ ਪੱਠਿਆਂ ਵਿਚਲੇ ਤਣਾਓ ਦੇ ਵਧਣ ਅਤੇ ਖੂਨ ਦੇ ਦੌਰੇ ਦ ਠੀਕ ਹੋਣ ਦਾ ਚਿੰਨ੍ਹ ਹੈ । ਇਸ ਤਰ੍ਹਾਂ ਦਾ ਅਸਰ ਕੁਦਰਤੀ ਹੈ ।"

ਥੋੜੇ ਚਿਰ ਬਾਅਦ ਮੈਨੂੰ ਇਕ ਹੋਰ ਹੈਰਾਨੀ ਹੋਈ ਰੇਲਵੇ ਸਟੇਸ਼ਨ ਤੇ ਮੈਂ ਦੇਖਿਆ ਕਿ ਬਿਨਾਂ ਕਿਸੇ ਕੋਸ਼ਿਸ਼ ਦੇ ਗੱਡੀ ਦੀ ਸਮਾਂ ਸਾਰਣੀ ਦੇ ਸਾਰੇ ਅੱਖਰ ਪੜ੍ਹ ਸਕਦਾ ਸੀ । ਮੇਰੀ ਨਜਰ ਫੇਰ ਠੀਕ ਹੋ ਗਈ ਸੀ ।

ਇੱਕ ਵਾਰ ਫਿਰ ਮੈਂ ਪ੍ਰੋਫੈਸਰ ਨੂੰ ਖੇਡ ਦੇ ਮੈਦਾਨ ਵਿੱਚ ਮਿਲਿਆ । ਇਹ ਆਮ ਥਾਂ ਨਹੀਂ ਸੀ । ਉਸਦੇ ਪੁਰਾਣੇ ਰੋਗੀ ਸ਼ਰੀਰਕ ਕਸਰਤਾਂ ਰਾਹੀਂ ਇਲਾਜ਼ ਕਰਵਾ ਰਹੇ ਸਨ । ਬਿਜਲੀ ਮਕੈਨਿਕ ਤੇ ਧਾਤ ਦੇ ਕਾਮੇ ਅਤੇ ਅਸਲ ਵਿਚ ਉਹ ਸਾਰੇ ਜਿਹਨਾਂ ਦੇ ਕੰਮ ਕਰਦਿਆਂ ਬਾਂਹ ਉਪਰ ਲੰਮਾ ਸਮਾਂ ਜ਼ੋਰ ਪੈਂਦਾ ਹੈ ਅਚਾਨਕ ਜੋੜਾਂ ਦੇ ਤਿੱਖੇ ਦਰਦ ਤੋਂ ਪੀੜਿਤ ਹੋ ਉਠਦੇ ਹਨ । ਹੁਣ ਇਸ ਰੋਗ ਦਾ ਕਾਮਯਾਬੀ ਨਾਲ ਇਲਾਜ ਹੋ ਸਕਦਾ ਹੈ ।

ਇਹ ਆਸ ਕੀਤੀ ਜਾਂਦੀ ਹੈ ਕਿ ਨਿਕਟ ਭਵਿੱਖ ਵਿੱਚ ਸਾਇੰਸਦਾਨ ਇਸ ਤਰ੍ਹਾਂ ਦੀ ਥਿਊਰੀ ਸੂਤਰਬੱਧ ਕਰ ਲੈਣਗੇ ਜਿਸ ਅਨੁਸਾਰ ਕੁਝ ਰੋਗਾਂ ਦਾ ਇਸ ਵਿਧੀ ਨਾਲ ਇਲਾਜ ਹੋ ਸਕੇਗਾ ।





## ○ ਜਾਣਕਾਰੀ ਹਿਤ ਸੂਚਨਾ ○

7 ਅਪ੍ਰੈਲ 1991 ਨੂੰ ਕੋਟਕਪੂਰਾ ਵਿਖੇ ਹੋਏ ਸੂਬਾਈ ਪੱਧਰ ਦੇ ਤਰਕਸ਼ੀਲ ਮੇਲੇ ਵਿੱਚ ਸ੍ਰੀ ਮੇਜਰ ਸਿੰਘ ਭੁੱਲਰ ਵੱਲੋਂ 5100 ਰੁਪਏ ਸਹਾਇਤਾ ਦੇਣ ਦਾ ਐਲਾਨ ਕੀਤਾ ਗਿਆ ਸੀ । ਸ੍ਰੀ ਭੁੱਲਰ ਨੇ ਇਹ ਰਕਮ ਨਕਦ ਰੂਪ ਵਿੱਚ 12 ਫਰਵਰੀ 1992 ਨੂੰ ਸੰਪਾਦਕੀ ਬੋਰਡ ਦੇ ਮੈਂਬਰ ਰਣਧੀਰ ਗਿੱਲਪੱਤੀ ਨੂੰ ਸੌਂਪ ਦਿੱਤੀ ਹੈ ।

# ਇੰਜ ਪ੍ਰਗਟ ਕੀਤੀ ਗਈ

## *ਇੰਦਰਾ ਗਾਂਧੀ ਦੀ 'ਰੂਹ'*

ਵਿਗਿਆਨਕ ਯੁੱਗ 'ਚ ਦਾਖਲ ਹੋਣ ਦੀਆਂ ਟਾਹਰਾਂ ਮਾਰਨ ਵਾਲੇ ਸਾਡੇ ਸਰਕਾਰੀ ਪ੍ਰਸਾਰ ਮਾਧਿਅਮ ਅਕਸਰ ਹੀ ਅਜਿਹੇ ਪਰੋਗਰਾਮ, ਸੀਰੀਅਲ ਪੇਸ਼ ਕਰਦੇ ਹਨ ਜਿਨ੍ਹਾਂ 'ਚ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਤੇ ਗੈਰ - ਵਿਗਿਆਨਕ ਘਟਨਾਵਾਂ ਦੀ ਭਰਮਾਰ ਹੁੰਦੀ ਹੈ। ਪਿਛਲੇ ਕਈ ਸਾਲਾਂ 'ਚ ਜਦ ਦੂਰਦਰਸ਼ਨ ਤੋਂ ਅਜਿਹੀਆਂ ਹੀ ਘਟਨਾਵਾਂ ਨਾਲ ਸਬੰਧਤ ਟੀ. ਵੀ. ਸੀਰੀਅਲ 'ਹੋਣੀ-ਅਨਹੋਣੀ' ਵਿਖਾਇਆ ਜਾ ਰਿਹਾ ਸੀ ਤਾਂ ਇੰਡੀਅਨ ਰੈਸ਼ਨਲਿਸਟ ਸੁਸਾਇਟੀ ਵਲੋਂ 'ਹੋਣੀ-ਅਨਹੋਣੀ' ਦੀਆਂ ਕਲਪਿਤ ਕਹਾਣੀਆਂ ਨੂੰ ਝੂਠਾ ਸਾਬਿਤ ਕਰਨ ਤੇ ਵਹਿਮਾਂ ਭਰਮਾਂ ਅੰਧਵਿਸ਼ਵਾਸਾਂ 'ਚ ਗੜੁੱਚ ਪ੍ਰਚਾਰ ਨੂੰ ਰੋਕ ਪਾਉਣ ਲਈ ਦਿੱਲੀ 'ਚ ਇਕ ਪਰੈਸ ਕਾਨਫਰੰਸ ਦਾ ਆਯੋਜਨ ਕੀਤਾ ਗਿਆ।

ਇਸ ਪਰੈਸ ਕਾਨਫਰੰਸ ਦੌਰਾਨ ਬੋਲਦਿਆਂ ਰੈਸ਼ਨ-ਲਿਸਟ ਐਸੋਸੀਏਸ਼ਨ ਦੇ ਜਨਰਲ ਸਕੱਤਰ ਸ੍ਰੀ ਸੈਨਲ ਐਡਮਾਰਕੂ ਨੇ ਦੱਸਿਆ ਕਿ ਕਿਸ ਤਰ੍ਹਾਂ ਸਾਡੇ ਦੇਸ਼ ਦੇ ਆਗੂ ਕਹਾਉਣ ਵਾਲੇ ਵੱਡੇ ਵੱਡੇ ਸਿਆਸਤਦਾਨ ਅਤੇ ਮੰਤਰੀ ਖੁਦ ਅੰਧਵਿਸ਼ਵਾਸਾਂ ਦੇ ਚੁੰਗਲ 'ਚ ਫਸੇ ਹੋਏ ਹਨ। ਇਸਦੀ ਇਕ ਉਦਾਹਰਣ ਦਿੰਦਿਆਂ ਉਨ੍ਹਾਂ ਦੱਸਿਆ ਕਿ ਕੁਝ ਸਮਾਂ ਪਹਿਲਾਂ ਸਵਾਮੀ ਸਦਾਚਾਰੀ ਵਲੋਂ ਇਕ ਹਵਨ ਕਰਨ ਸਮੇਂ ਮਾਚਿਸ ਜਾਂ ਲਾਈਟਰ ਤੋਂ ਬਿਨਾਂ ਹੀ ਆਪਣੀ 'ਮਾਨਸਿਕ ਸ਼ਕਤੀ' ਨਾਲ 'ਘਿਉ' ਪਾਉਂਦੇ ਵਕਤ ਅੱਗ ਪੈਦਾ ਕੀਤੀ ਗਈ ਅਤੇ ਫਿਰ ਇੰਦਰਾ ਗਾਂਧੀ ਦੀ 'ਰੂਹ' ਬੁਲਾ ਕੇ ਉਸਦਾ ਇਕ ਸੰਦੇਸ਼ ਕੇਂਦਰੀ ਮੰਤਰੀ ਐਨ ਪੀ. ਕੇ. ਸਾਲਵੇ ਨੂੰ ਦਿਖਾਇਆ ਗਿਆ ਜੋ ਇਹ ਵੇਖ ਕੇ ਸਵਾਮੀ ਸਦਾਚਾਰੀ ਮੂਹਰੇ ਮੱਥਾ ਟੇਕਣ ਲੱਗਾ। ਇਸ ਚਲਾਕੀ ਦਾ ਭੇਤ ਖੋਲ੍ਹਣ ਲਈ ਸ੍ਰੀ ਐਡਮਾਰਕੂ ਵਲੋਂ ਵੀ ਇਹ ਕਰਾਮਾਤ ਇਕੱਠੇ ਹੋਏ ਪੱਤਰਕਾਰਾਂ ਅੱਗੇ ਦਿਖਾਈ ਗਈ। ਸ੍ਰੀ ਐਡਮਾਰਕੂ ਨੇ ਕਾਗਜ ਦੇ ਟੁਕੜਿਆਂ ਨਾਲ ਭਰਿਆ ਇਕ ਬਰਤਨ ਪੱਤਰਕਾਰਾਂ ਸਾਹਮਣੇ ਲਿਆਂਦਾ। ਫਿਰ ਇਸ ਉਪਰ ਉਨ੍ਹਾਂ ਨੇ ਕੁਝ 'ਘਿਉ' ਛਿੜਕਿਆ। ਕੁਝ ਸਮੇਂ ਵਿਚ ਹੀ ਬਰਤਨ ਵਿਚ ਅੱਗ ਲਟ-ਲਟ ਕਰਕੇ ਬਲ ਉਠੀ ਫਿਰ ਸ੍ਰੀ ਐਡਮਾਰਕੂ ਨੇ ਇਕ ਸਾਫ ਕਾਗਜ਼ ਇਸ ਅੱਗ ਦੇ ਨੇੜੇ ਲਿਆਂਦਾ ਜਿਸ ਉਪਰ ਇੰਦਰਾ ਗਾਂਧੀ ਦੀ 'ਰੂਹ' ਦਾ ਸੰਦੇਸ਼ ਆਪਣੇ ਆਪ ਹੀ ਲਿਖਿਆ ਗਿਆ। ਸੰਦੇਸ਼ ਸੀ, " ਡਾਇਰੈਕਟਰ ਦੂਰ-ਦਰਸ਼ਨ ਅਸਤੀਫਾ ਦਿਓ।

**ਭੇਤ ਕੀ ਸੀ**

ਇਸ 'ਕਰਾਮਾਤ' ਦੀ ਅਸਲੀਅਤ ਸਪੱਸ਼ਟ ਕਰਦੇ ਹੋਏ ਸ੍ਰੀ ਐਡਮਾਰਕੂ ਨੇ ਹੈਰਾਨ ਹੋਏ ਪੱਤਰਕਾਰਾਂ ਨੂੰ ਦੱਸਿਆ ਕਿ ਕਾਗਜ਼ਾਂ ਦੇ ਢੇਰ ਵਿਚ ਕੁਝ ਮਾਤਰਾ ਪੋਟਾਸ਼ੀ-ਅਮ ਪਰਮੈਂਗਨੇਟ (ਲਾਲ ਦਵਾਈ) ਦੀ ਪਾਈ ਸੀ ਅਤੇ ਛਿੜਕਿਆ ਜਾਣ ਵਾਲਾ 'ਘਿਉ' ਅਸਲ ਵਿੱਚ ਗਲੈਸਰੀਨ ਸੀ। ਗਲੈਸਰੀਨ ਤੇ ਪੋਟਾਸ਼ੀਅਮ ਪਰਮੈਂਗਨੇਟ ਦੀ ਆਪਸੀ ਕ੍ਰਿਆ ਦੁਆਰਾ ਪੈਦਾ ਹੋਈ ਗਰਮੀ ਨਾਲ ਅੱਗ ਲੱਗ ਜਾਂਦੀ ਹੈ ਤੇ ਕਾਗਜ਼ ਉਤੇ ਆਪਣੇ ਆਪ ਉਘੜ ਆਉਣ ਵਾਲੇ ਅੱਖਰ ਅਸਲ ਵਿਚ ਨਿੰਬੂ ਦੇ ਰਸ ਨਾਲ ਪਹਿਲਾਂ ਹੀ ਲਿਖੇ ਹੋਏ ਸਨ ਜੋ ਅੱਗ ਦਾ ਸੇਕ ਲੱਗਣ ਨਾਲ ਪੀਲੇ ਹੋਕੇ ਦਿਸਣ ਲੱਗ ਪਏ। ਇਸ ਤਰ੍ਹਾਂ ਕਿਸੇ ਵੀ ਮਰੇ ਹੋਏ ਵਿਅਕਤੀ ਦੀ 'ਰੂਹ' ਦਾ ਸੰਦੇਸ਼ ਆਪਣੀ ਮਰਜ਼ੀ ਅਨੁਸਾਰ ਦਿੱਤਾ ਜਾ ਸਕਦਾ ਹੈ।

-ਰਾਮ ਸਵਰਨ ਲੱਖੇਵਾਲੀ

●

## ★ *ਰਿਸ਼ਤਾ* ★

ਛੱਡ ਪਰ੍ਹੇ  
ਰਿਸ਼ਤਿਆਂ 'ਚ ਕੀ ਪਿਐ ?  
ਹਾਂ !  
ਅਗਰ ਰਿਸ਼ਤਾ ਰੱਖਣਾ ਚਾਹੁੰਨੈਂ  
ਤਾਂ  
ਇਨਸਾਨੀਅਤ ਦਾ ਰੱਖ

---

## ✤ ਵਰ ਲੋੜੀਏ ✤





ਯੂ. ਕੇ. 'ਚ ਵੀ ਜਹਾਲਤ ਦੀ ਇੱਕ ਹੋਰ ਮਿਸਾਲ

# ਮੌਲਵੀ ਨੇ ਭੂਤ ਕੱਢਦਿਆਂ ਲੜਕੀ ਦੀ ਜਾਨ ਕੱਢ ਦਿੱਤੀ

## ਕਤਲ ਦੇ ਦੋਸ਼ 'ਚ ਜਾਂਚ ਪੜਤਾਲ ਸ਼ੁਰੂ

ਲੰਡਨ-ਇਕ ਹੋਰ ਮੌਲਵੀ ਹਥੋਂ ਇਕ ਪਾਕਿਸ-ਤਾਨੀ ਲੜਕੀ ਦਾ ਜੀਵਨ ਨਸ਼ਟ ਕੀਤੇ ਜਾਣ ਦੀ ਖਬਰ ਮਿਲੀ ਹੈ। ਲੜਕੀ 22 ਸਾਲਾ ਕੌਸ਼ਰ ਬਸ਼ੀਰ ਸਕੂਲ ਵਿਦਿਆਰਥਣ ਦੱਸੀ ਜਾਂਦੀ ਹੈ। ਜਿਸ ਦੇ ਪਿਤਾ ਚੌਧਰੀ ਮੁਹੰਮਦ ਬਸ਼ੀਰ ਨੇ ਨੈਲਸਨ ਦੇ ਪੀਰ ਦੇ ਇਕ ਸ਼ਗਿਰਦ ਮੌਲਵੀ ਮੁਹਮਦ ਬਸ਼ੀਰ ਨੂੰ ਸ਼ਿਕਾਇਤ ਕੀਤੀ ਸੀ ਕਿ ਉਸਦੀ ਲੜਕੀ ਨੂੰ ਭੂਤ ਚੁੜੇਲਾਂ ਨੇ ਘੇਰ ਰਖਿਆ ਹੈ।

ਮੌਲਵੀ ਨੇ ਚੌਧਰੀ ਬਸ਼ੀਰ ਨੂੰ ਭਰੋਸਾ ਦਿੱਤਾ ਕਿ ਉਹ ਜਿੰਨ ਭੂਤਾਂ ਨੂੰ ਅਜਿਹੀ ਮਾਰ ਮਾਰੇਗਾ ਕਿ ਉਹ ਮੁੜ ਲੜਕੀ ਨੂੰ ਤੰਗ ਨਹੀਂ ਕਰਨਗੇ। ਮੌਲਵੀ ਨੇ ਸੈਂਟ ਥਾਮਸ ਸਟਰੀਟ ਨਾਰਥ ਵਿਚ ਚੌਧਰੀ ਦੇ ਘਰ ਇਕ ਕਮਰੇ ਵਿਚ ਲੜਕੀ ਕੌਸਰ ਬਸ਼ੀਰ ਨੂੰ ਕੈਦ ਕਰ ਲਿਆ। ਫਰਸ਼ ਉਤੇ ਲਿਟਾ ਕੇ ਸੱਤ ਦਿਨ ਤੱਕ ਭੁੱਖਾ ਰੱਖ ਕੇ ਆਪਣਾ ਤਜਰਬਾ ਕਰਦਾ ਰਿਹਾ। ਸਿਵਾਏ ਮਿਰਚਾਂ ਦੇ ਹੋਰ ਕੁਝ ਖਾਣ ਨੂੰ ਨਹੀਂ ਸੀ ਦਿੱਤਾ ਜਾਂਦਾ। ਨਾਲ ਹੀ ਲੜਕੀ ਨੂੰ ਮਾਰ ਕੁਟ ਵੀ ਕਰਦਾ ਰਿਹਾ। ਲੜਕੀ ਨੂੰ ਆਖਦਾ ਕਿ ਇਹ ਮਾਰ ਉਸਨੂੰ ਨਹੀਂ ਉਸ ਵਿਚ ਵੜੇ ਜਿੰਨ ਭੂਤਾਂ ਨੂੰ ਪੈ ਰਹੀ ਹੈ। ਲੜਕੀ ਇਸ ਮਾਰ ਕੁਟ ਨਾਲ ਜ਼ਖਮੀ ਹੋ ਗਈ। ਉਹ ਰੋਜ ਆਪਣੇ ਪਿਤਾ ਨੂੰ ਰੋ ਕੁਰਲਾ ਕੇ ਵਾਸਤਾ ਪਾਉਂਦੀ ਕਿ ਉਸ ਵਿਚ ਕੋਈ ਜਿਨ ਭੂਤ ਨਹੀਂ ਹਨ ਪਰ ਪਿਓ ਉਸ ਦੀ ਗੱਲ ਟਾਲਦਾ ਰਿਹਾ ਤੇ ਮੌਲਵੀ ਨੂੰ ਆਪਨਾ ਅਮਲ ਜਾਰੀ ਰਖਣ ਲਈ ਕਹਿੰਦਾ ਰਿਹਾ। ਅਖੀਰ ਵਿਚ ਵਿਚਾਰੀ ਲੜਕੀ ਭੁੱਖੀ ਤੇ ਜ਼ਖਮੀ ਹਾਲਤ ਵਿਚ ਜਾਨ ਦੇ ਗਈ।

ਪੁਲਸ ਨੇ ਇਸ ਕਾਂਡ ਵਿਚ ਪੰਜ ਵਿਅਕਤੀਆਂ ਨੂੰ ਸ਼ਾਮਲ ਕੀਤਾ ਤੇ ਪੁਛ ਗਿਛ ਤੋਂ ਬਾਅਦ ਰੋਜ ਮੇਕਲਡ ਸਟਰੀਟ ਨੈਲਸਨ ਦੇ 54 ਸਾਲਾ ਬਾਰੇਸ਼ ਮੌਲਵੀ ਮੁਹੰਮਦ ਬਸ਼ੀਰ ਨੂੰ ਕਤਲ ਦੇ ਦੋਸ਼ ਵਿਚ ਅਦਾਲਤ ਵਿਚ ਪੇਸ਼ ਕਰਕੇ ਇਕ ਹਫਤੇ ਦਾ ਰੀਮਾਂਡ ਲੈ ਲਿਆ। ਇਸ ਘਟਨਾ ਦੀ ਸਾਰੇ ਸ਼ਹਿਰ ਵਿਚ ਤੇ ਹੁਣ ਸਾਰੇ ਬਰਤਾਨੀਆਂ ਵਿਚ ਚਰਚਾ ਹੋ ਰਹੀ ਹੈ। ਪਹਿਲੀ ਅਜਿਹੀ ਹੀ ਘਟਨਾ ਸਾਊਥਾਲ ਵਿਚ ਵਾਪਰੀ ਸੀ ਜਿਸ ਵਿਚ ਤਿੰਨ ਔਰਤਾਂ ਨਾਲ ਖਰਾਬੀ ਕਰਨ ਦੇ ਦੋਸ਼ ਵਿਚ ਇਕ ਪੀਰ ਲੰਮੀ ਸਜ਼ਾ ਭੁਗਤ ਰਿਹਾ ਹੈ।

22 ਸਾਲਾ ਕੋਸ਼ਰ ਬਸ਼ੀਰ ਲੜਕੀ ਇਕ ਨੇਕਦਿਲ ਹੁਸ਼ਿਆਰ ਵਿਦਿਆਰਥਣ ਸੀ। ਬਚਪਨ ਵਿਚ ਉਹ ਲੰਡਨ ਆਪਣੇ ਮਾਪਿਆਂ ਨਾਲ ਉਡਲਹੈਮ ਵਿਚ ਰਹਿਣ ਲੱਗੀ ਸੀ ਪਿਛਿਉਂ ਇਹ ਪਰਿਵਾਰ ਮੀਰਪੁਰ ਕਸ਼ਮੀਰ ਦਾ ਰਹਿਣ ਵਾਲਾ ਹੈ। 17 ਸਾਲ ਤੱਕ ਪੜਾਈ ਕਰਨ ਬਾਅਦ ਲੜਕੀ ਨੂੰ ਨੌਕਰੀ ਨਹੀਂ ਸੀ ਮਿਲੀ ਤੇ ਪਿਓ ਦਾ ਖਿਆਲ ਸੀ ਲੜਕੀ ਵਿਚ ਜਿੰਨ ਭੂਤ ਆ ਗਏ ਹਨ। ਪੁਲਸ ਵਲੋਂ ਡਫਤੀਸ਼ ਜਾਰੀ ਹੈ।

●

## *ਬਿਜਲੀ ਦੀ ਚਮਕ*

**-ਖਲੀਲ ਜ਼ਿਬਰਾਨ**

ਇਕ ਦਿਨ ਹਨੇਰੀ ਮੀਂਹ ਅਤੇ ਬਿਜਲੀ ਕੜਕ ਰਹੀ ਸੀ। ਇਕ ਇਸਾਈ ਪਾਦਰੀ ਗਿਰਜਾਘਰ ਵਿੱਚ ਬੈਠਾ ਸੀ। ਐਨੇ ਵਿੱਚ ਇਕ ਇਸਤਰੀ ਆਈ ਜੋ ਇਸਾਈ ਨਹੀਂ ਸੀ। ਇਸਤਰੀ ਨੇ ਪਾਦਰੀ ਦੇ ਸਾਹਮਣੇ ਖੜੋ ਕੇ ਕਿਹਾ" ਮੈਂ ਇਸਾਈ ਨਹੀਂ ਹਾਂ। ਕੀ ਮੇਰੇ ਲਈ ਨਰਕ ਦੀ ਅੱਗ ਤੋਂ ਬਚਣ ਲਈ ਮੁਕਤੀ ਦਾ ਰਾਹ ਹੈ ?"

ਪਾਦਰੀ ਇਸਤਰੀ ਵੱਲ ਵੇਖ ਕੇ ਬੋਲਿਆ" ਨਹੀਂ ਮੁਕਤੀ ਸਿਰਫ ਉਨ੍ਹਾਂ ਲੋਕਾਂ ਲਈ ਹੈ, ਜਿੰਨਾਂ ਨੇ ਇਸਾਈ ਧਰਮ ਅਪਣਾਇਆ ਹੋਇਆ ਹੈ।"

ਪਾਦਰੀ ਦੇ ਮੂੰਹ ਵਿਚੋਂ ਜਿਵੇਂ ਹੀ ਇਹ ਸ਼ਬਦ ਨਿਕਲੇ, ਅਚਾਨਕ ਭਿਆਨਕ ਗਰਜਣ ਨਾਲ ਅਸਮਾਨ ਵਿਚੋਂ ਬਿਜਬੀ ਗਿਰਜਾਘਰ ਤੇ ਡਿੱਗ ਪਈ ਅਤੇ ਅੱਗ ਲੱਗ ਗਈ।

ਸ਼ਹਿਰ ਦੇ ਲੋਕ ਦੌੜੇ ਆਏ ਅਤੇ ਉਨ੍ਹਾਂ ਨੇ ਇਸਤਰੀ ਨੂੰ ਬਚਾ ਲਿਆ ਪਰ ਪਾਦਰੀ ਕਦੋਂ ਦਾ ਅਗਨੀ ਦੇਵਤਾ ਦੀ ਭੇਂਟ ਚੜ੍ਹ ਚੁਕਿਆ ਸੀ।

---

## *ਤਰਕਸ਼ੀਲ ਕਾਰਕੁਨਾਂ ਦੇ ਧਿਆਨ ਹਿੱਤ*

ਸਾਰੀਆਂ ਇਕਾਈਆਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪਣੀਆਂ ਸਰਗਰਮੀਆਂ /ਕੇਸ ਰਿਪੋਰਟਾਂ ਬਾਰੇ ਆਪਣੇ ਸ਼ਬਦਾਂ 'ਚ ਸਮੇਂ ਸਮੇਂ ਤੇ ਸੰਪਾਦਕ ਨੂੰ ਲਿਖਕੇ ਭੇਜਣ।

---

## ਅੰਨ੍ਹੀ ਰਈਅਤ ਗਿਆਨ ਵਿਹੂਣੀ

**—ਜਸਬੀਰ ਜੱਸੀ**

ਤੇਜ ਰਫਤਾਰ ਨਾਲ ਆ ਰਿਹਾ ਕੈਂਟਰ ਦੂਸਰੀ ਸਾਈਡ ਤੋਂ ਆ ਰਹੀ ਮਿੰਨੀ ਬੱਸ ਵਿਚ ਚੁਰਸਤੇ ਦੇ ਐਨ ਵਿਚਕਾਰ ਆ ਟਕਰਾਇਆ ਤੇ ਕੈਂਟਰ ਦੇ ਦੋ ਸਵਾਰਾਂ ਸਮੇਤ ਕੁਲ ਅੱਠ ਬੰਦੇ ਮਾਰੇ ਗਏ। ਆਸ ਪਾਸ ਪੈਂਦੇ ਚਾਰਾਂ ਪਿੰਡਾਂ ਦੇ ਲੋਕਾਂ ਨੇ ਮਿਲ ਕੇ ਅਖੰਡ ਪਾਠ, ਗੀਤਾ ਅਤੇ ਕੁਰਾਨ ਸਰੀਫ ਦੇ ਭੋਗ ਪਵਾਏ। ਭੋਗਾਂ ਤੇ ਇੱਕਠ ਸਮੇਂ ਇਕ ਤੇਜ ਰਫਤਾਰ ਟਰੱਕ ਥੱਲੇ ਆਕੇ ਦਸ ਸਾਲਾਂ ਦਾ ਬੱਚਾ ਕੁਚਲਿਆ ਗਿਆ। ਪਰ ਚਾਰੋਂ ਤਰਫ ਤੋਂ ਆ ਰਹੀਆਂ ਸੜਕਾਂ ਤੇ ਸਪੀਡ ਬਰੇਕਰ ਅਜੇ ਵੀ ਨਹੀਂ ਹੈ।

-ਗੁਰਮੇਲ ਦੀ ਮਾਂ ਨੇ ਕਦੇ ਵੀ ਗੁਰਮੇਲ ਨੂੰ ਉਸ ਦੀ ਭੈਣ ਰਾਣੀ ਕੋਲ ਵੀਰਵਾਰ ਨੂੰ ਜਾਣ ਜਾਂ ਉਸ ਕੋਲੋਂ ਆਉਣ ਨਹੀਂ ਸੀ ਦਿੱਤਾ। ਆਖੇ ਮਾੜਾ ਹੁੰਦੈ। ਇਕ ਦਿਨ ਸਵੇਰੇ ਹੀ ਲਾਲਾ ਬਜਾਜੀ ਵਾਲਾ ਆ ਧਮਕਿਆ, ਜੇਕਰ ਅੱਜ ਸ਼ਾਮ ਤੱਕ ਪੈਸੇ ਨਾ ਦਿੱਤੇ ਤਾਂ ਕੱਲ ਐਸ ਵੇਲੇ ਪੁਲਸ ਦੀਆਂ ਹਥਕੜੀਆਂ ਲਵਾਉਣ ਨੂੰ ਤਿਆਰ ਰਹਿਓ।"

ਲਾਲੇ ਦੇ ਜਾਣ ਤੋਂ ਬਾਦ ਮਾਂ ਨੇ ਗੁਰਮੇਲ ਨੂੰ ਜਲਦੀ ਤਿਆਰ ਹੋਕੇ ਭੈਣ ਰਾਣੀ ਕੋਲੋਂ ਦੋ ਹਜ਼ਾਰ ਰੁਪਏ ਫੜ ਲਿਆਉਣ ਲਈ ਕਿਹਾ, ਉਸ ਦਿਨ ਵੀ ਵੀਰਵਾਰ ਸੀ।

ਮਿੰਨੀ ਕਹਾਣੀ

## o ਜਵਾਬ ਵਿਹੂਣਾ ਸਵਾਲ o

**—ਦੇਵਿੰਦਰ ਬਰਗਾੜੀ**

ਮੁੰਡਿਆਂ ਦੀ ਢਾਣੀ 'ਚ ਉਹ ਬਜ਼ੁਰਗ ਦਾਰਸ਼ਨਿਕ ਬਣਿਆ ਬੈਠਾ ਸੀ ਸਭ ਉਸ ਦੀਆਂ ਗਲਾਂ ਸੁਣ ਹੈਰਾਨ ਹੋ ਰਹੇ ਸਨ ਉਹ ਬੋਲਿਆ- "ਮੁੰਡਿਓ ! ਤੁਸੀਂ ਤਾਂ ਐਮੀਂ ਮਾਰੀ ਜਾਨੇ ਓ ਗੱਲਾਂ, ਥੋਨੂੰ ਕੀ ਪਤਾ- ਧਰਤੀ ਤਾਂ ਬਲਦ ਦੇ ਸਿੰਗਾਂ ਤੇ ਖੜੀ ਐ।" ਸਭ ਨੇ ਗਲ ਸੁਣ ਕੇ ਮੂੰਹ 'ਚ ਉਂਗਲਾਂ ਪਾ ਲਈਆਂ। ਇਕ ਦੇ ਮੂੰਹੋਂ ਅਚੇਤ ਹੀ ਨਿਕਲ ਗਿਆ, "ਤੇ ਬਾਬਾ ਉਹ ਬਲਦ ਕਾਹਤੇ .

ਗਲ ਵਿਚਾਲੇ ਹੀ ਰਹਿ ਗਈ, "ਮੈਂ ਆਉਨਾਂ ਹੁਣੇ ਬੈਠੋ ਤੁਸੀਂ,' ਕਹਿ ਬਜ਼ੁਰਗ ਟਿੱਭ ਗਿਆ।

## ਅੰਨੀ ਰਈਅਤ ......

ਜਿੱਥੇ ਤਰਕਸੀਲ ਸੁਸਾਇਟੀ ਦੇ ਸਾਹਿਤ, ਪ੍ਰਚਾਰ ਤੇ ਮਾਨਸਿਕ ਰੋਗੀਆਂ ਦੇ ਠੀਕ ਹੋਣ ਨਾਲ ਸੁਸਾਇਟੀ ਦਾ ਵਕਾਰ ਵਧਿਆ ਹੈ ਉਥੇ ਸਾਡੇ ਕੁਝ ਸਮਰਥਕ ਅਜਿਹੇ ਕੰਮ ਵੀ ਕਰ ਜਾਂਦੇ ਹਨ। ਜਿਸ ਦੀ ਸੁਸਾਇਟੀ ਆਮ ਕਰਕੇ ਆਪਣੇ ਮੈਂਬਰਾਂ ਨੂੰ ਆਗਿਆ ਨਾ ਦੇਵੇ। ਅਜਿਹੀ ਇੱਕ ਉਦਾਹਰਣ ਪਿੰਡ ਝੂੰਬੇ ਦੀ ਹੈ। ਉਸ ਪਿੰਡ ਵਿੱਚ ਸੁਸਾਇਟੀ ਵੱਲੋਂ ਅੱਗ ਲੱਗਣ ਦੀ ਇਕ ਘਟਨਾ ਨੂੰ ਠੀਕ ਹੱਲ ਕੀਤਾ ਗਿਆ ਸੀ। ਇਸੇ ਕਾਰਨ ਹੀ ਉਸ ਪਿੰਡ ਦਾ ਇੱਕ ਵਿਅਕਤੀ ਦਰਸ਼ਨ ਸਿੰਘ ਸੁਸਾਇਟੀ ਦਾ ਸਮਰਥਕ ਬਣ ਗਿਆ ਸੀ। ਇਕ ਵਾਰ ਦਰਸ਼ਨ ਸਿੰਘ ਹੁਰੀਂ ਟਿਊਬਵੈਲ ਲਈ ਬੋਰ ਕਰ ਰਹੇ ਸਨ। ਬੋਰ ਕਰਦੇ ਕਰਦੇ ਹੌਲੀ ਹੌਲੀ ਪਾਣੀ ਦੀ ਤਹਿ ਦੇ ਨੇੜੇ ਪਹੁੰਚ ਗਏ। ਬਠਿੰਡਾ ਜਿਲੇ ਦੇ ਬਹੁਤੇ ਪਿੰਡਾਂ ਵਿੱਚ ਧਰਤੀ ਹੇਠਲਾ ਪਾਣੀ ਠੀਕ ਨਹੀਂ ਹੈ। ਦਰਸ਼ਨ ਸਿੰਘ ਨੂੰ ਇਹ ਤਾਂ ਪਤਾ ਸੀ ਕਿ ਧਰਤੀ ਹੇਠਲਾ ਪਾਣੀ ਜਿਹੋ ਜਿਹਾ ਹੈ ਉਹੋ ਜਿਹਾ ਹੀ ਨਿਕਲਣਾ ਹੈ। ਧਰਤੀ ਉਪਰ "ਖੁਆਜਾ ਪੀਰ" ਲਈ ਕੀਤੀ ਜਾਂਦੀ ਚੌਲਾਂ ਦੀ ਕੜਾਹੀ ਦਾ ਪਾਣੀ ਤੇ ਕੋਈ ਅਸਰ ਨਹੀਂ ਹੋਣ ਲੱਗਿਆ। ਮਿਸਤਰੀਆਂ ਨੇ ਕੜਾਈ ਕਰਕੇ ਆਵਦਾ ਫਰਜ਼ ਨਿਭਾਇਆ। ਦਰਸ਼ਨ ਸਿੰਘ ਨੇ ਉਸੇ ਹੀ ਸਮੇਂ ਅੱਖ ਬਚਾਕੇ ਇੱਕ ਅੱਧੀਆ ਸ਼ਰਾਬ ਬੋਰ ਰਾਹੀਂ "ਖੁਆਜਾ ਪੀਰ" ਦੀ ਭੇਂਟ ਚਾੜ੍ਹ ਦਿੱਤਾ।

ਤੇ ਅਖੀਰ ਪਾਣੀ ਨਿੱਕਲ ਆਇਆ। ਸਭ ਹੀ ਹੈਰਾਨ ਸਨ ਕਿ ਪਾਣੀ ਬਹੁਤ ਹੀ ਵਧੀਆ ਸੀ ਜਿਹੜਾ ਆਸੇ ਪਾਸੇ ਨਾਲੋਂ ਚੰਗਾ ਸੀ। ਉਸਦਾ ਇਹ ਆਪਣਾ ਤਰਕ ਸੀ, ਰੂੜੀਵਾਦੀ ਲੋਕਾਂ ਨੂੰ ਸਮਝਾਉਣ ਦਾ ਕਿ ਇਨ੍ਹਾਂ ਗੱਲਾਂ ਨਾਲ ਕੋਈ ਫਰਕ ਨਹੀਂ ਪੈਂਦਾ ਬੇਸ਼ਕ ਮਿਸਤਰੀਆਂ ਨੂੰ ਬਾਅਦ ਵਿਚ ਪਤਾ ਲੱਗਣ ਤੇ ਉਨ੍ਹਾਂ ਦੇ ਜਜ਼ਬਾਤਾਂ ਨੂੰ ਠੇਸ ਪਹੁੰਚੀ ਹੋਵੇ।

**-ਗੁਰਚਰਨ ਖੇਮੋਆਣਾ**

## ਸਾਡੀ ਵੀ ਸੁਣੋ !

ਤਰਕਸ਼ੀਲ ਵਿਚਾਰਧਾਰਾ ਨਾਲ ਜੁੜੇ ਗੀਤਕਾਰਾਂ, ਗਾਇਕਾਂ ਨੂੰ ਬੇਨਤੀ ਹੈ ਕਿ ਉਹ ਵਹਿਮਾਂ-ਭਰਮਾਂ ਖਿਲਾਫ ਲਿਖੇ ਗਏ ਗੀਤ ਭੇਜਣ ਤਾਂ ਜੋ ਤਰਕਸ਼ੀਲ ਵਿਚਾਰਾਂ ਨਾਲ ਸਬੰਧਤ ਗੀਤਾਂ ਦੀ ਕੈਸੇਟ ਤਿਆਰ ਹੋ ਸਕੇ ਇਸਦੇ ਨਾਲ ਹੀ ਨਿਮਨ ਪਤੇ ਤੇ ਸੁਝਾਵਾਂ ਦੀ ਵੀ ਉਡੀਕ ਰਹੇਗੀ।

**ਡਾ: ਰਜਿੰਦਰ ਪਾਲ ਸਿੰਘ**
**ਈ-60, ਪੰਜਾਬੀ ਯੂਨੀਵਰਸਟੀ ਕੈਂਪਸ**
**ਪਟਿਆਲਾ।**



## ● ਦਾਜ ਪ੍ਰਥਾ ਬਾਰੇ ਸਹੀ ਸੋਚ ●

**—ਲੇਖਕ : ਨਛੱਤਰ ਸਿੰਘ ਸੰਧੂ ਚੱਠਾ, (ਕਪੂਰਥਲਾ)**

" ਦਾਜ-ਇਕ ਲਾਹਨਤ ਕਿ ਵਰਦਾਨ " ਅੱਜ ਦੇ ਸਮੇਂ ਦਾ ਇਕ ਬਹੁਤ ਹੀ ਭਖਵਾਂ ਵਿਸ਼ਾ ਹੈ ਅਤੇ ਦਾਜ ਦੀ ਸਮੱਸਿਆ ਸਾਡੇ ਦੇਸ਼ ਦੀ ਇਕ ਅਹਿਮ ਸਮੱਸਿਆ ਹੈ। ਅਸੀਂ ਅਕਸਰ ਪੜ੍ਹਦੇ ਸੁਣਦੇ ਅਤੇ ਦੇਖਦੇ ਹਾਂ ਕਿ ਨਿੱਤ ਦਿਨ ਨਵ ਵਿਆਹੀਆਂ ਮੁਟਿਆਰਾਂ ਉਨ੍ਹਾਂ ਦੇ ਲਾਲਚੀ ਸਹੁਰਿਆਂ ਵਲੋਂ ਘੱਟ ਦਾਜ ਲਿਆਉਣ ਜਾਂ ਨਾ ਲਿਆਉਣ ਕਰਕੇ ਸਾੜ-ਮਾਰ ਦਿੱਤੀਆਂ ਜਾਂਦੀਆਂ ਹਨ ਜਾਂ ਫਿਰ ਇਸ ਕਰਕੇ ਕੀਤੀ ਜਾਂਦੀ ਜਲਾਲਤ ਹੱਥੋਂ ਤੰਗ ਆਕੇ ਸੜਨ ਮਰਨ ਲਈ ਮਜਬੂਰ ਹੋ ਜਾਂਦੀਆਂ ਹਨ। ਕੁੜੀ ਦੇ ਜਨਮ ਵੇਲੇ ਹੀ ਘਰ ਵਿਚ ਸੋਗ ਪੈ ਜਾਣ, ਜਾਂ ਉਸਨੂੰ ਵਿਤਕਰੇ ਅਤੇ ਮੰਦ ਸਲੂਕੀ ਦਾ ਸ਼ਿਕਾਰ ਬਣਾਉਣ ਜਾਂ ਫਿਰ ਅੱਜ ਦੇ ਨਵੇਂ ਯੁੱਗ ਵਿਚ ਕੁੜੀ ਨੂੰ ਜਨਮ ਤੋਂ ਪਹਿਲਾਂ ਹੀ ਕਤਲ ਕਰ ਦੇਣ ਵਿਚ ਮਾਪਿਆਂ ਦੀ ਦਾਜ ਦੀ ਚਿੰਤਾ ਜੇ ਪ੍ਰਮੁਖ ਨਹੀਂ ਤਾਂ ਅਹਿਮ ਜ਼ਰੂਰ ਹੈ। ਇਸ ਲਈ ਸਾਡੇ ਸਮਾਜ ਵਿਚ ਦਾਜ ਦੀ ਸਮੱਸਿਆ ਸਿਰਫ ਇਕ ਸਮੱਸਿਆ ਨਾ ਹੋਕੇ ਇਕ ਲਾਹਨਤ ਦਾ ਰੂਪ ਧਾਰਨ ਕਰ ਚੁੱਕੀ ਹੈ।

**ਦਾਜ ਕੀ ਹੈ ?** ਕੁੜੀ ਨੂੰ ਵਿਆਹ ਮੌਕੇ ਉਸ ਦੇ ਪਰਿਵਾਰ ਵਲੋਂ ਦਿੱਤੇ ਜਾਂਦੇ ਸਾਮਾਨ ਨੂੰ ਆਮ ਤੌਰ ਤੇ ਦਾਜ਼ ਕਿਹਾ ਜਾਂਦਾ ਹੈ। ਇਸ ਸਾਮਾਨ ਵਿਚ ਜਿਥੇ ਕੁਝ ਵਸਤਾਂ ਕੁੜੀ ਦੇ ਆਪਣੀ ਵਰਤੋਂ ਅਤੇ ਲੋੜ ਲਈ ਹੋ ਸਕਦੀਆਂ ਹਨ ਉਥੇ ਇਸ ਸਾਮਾਨ ਦਾ ਇਕ ਬਹੁਤ ਵੱਡਾ ਹਿੱਸਾ ਮੁੰਡੇ ਅਤੇ ਉਸਦੇ ਪਰਿਵਾਰ ਲਈ ਹੁੰਦਾ ਹੈ। ਦਾਜ ਦਾ ਇਹ ਹਿੱਸਾ ਜਿਥੇ ਅਮੀਰ ਪਰਿਵਾਰਾਂ ਲਈ ਅਪਣੇ ਸਮਾਜਕ ਰੁਤਬੇ ਨੂੰ ਉਚਾ ਵਿਖਾਉਣ ਅਤੇ ਧਨ ਜਾਇਦਾਦ ਦੇ ਵਿਖਾਵੇ ਦਾ ਸਾਧਨ ਬਣਦਾ ਹੈ, ਉਥੇ ਗਰੀਬ ਅਤੇ ਦਾਜ ਨਾ ਦੇ ਸਕਣ ਵਾਲੇ ਪਰਿਵਾਰਾਂ ਲਈ ਇਹ ਇਕ ਵਿਤੋਂ-ਬਾਹਰੀ ਸਮੱਸਿਆ ਹੋ ਨਿਬੜਦੀ ਹੈ। ਇਸ ਤਰ੍ਹਾਂ **ਸਹੀ ਅਰਥਾਂ ਵਿਚ ਦਾਜ ਦਾ ਇਹੀ ਹਿੱਸਾ ਹੈ ਜੋ ਦਾਜ ਨੂੰ ਲਾਹਨਤ ਬਣਾਉਂਦਾ ਹੈ ਅਤੇ ਇਸ ਤੇ ਅਧਾਰਤ ਹਿੰਸਾ ਦਾ ਕਾਰਨ ਬਣਦਾ ਹੈ।**

ਦਾਜ ਪ੍ਰਥਾ ਕਿਥੋਂ ਸ਼ੁਰੂ ਹੁੰਦੀ ਹੈ ? ਔਰਤ ਸਦੀਆਂ ਤੋਂ ਮਰਦ ਦੀ ਗੁਲਾਮ ਰਹੀ ਹੈ ਅਤੇ ਉਸਦਾ ਸਮਾਜਿਕ ਦਰਜਾ ਹਮੇਸ਼ਾਂ ਮਰਦ ਦੀ ਜੁੱਤੀ ਦੇ ਬਰਾਬਰ ਰਿਹਾ ਹੈ। ਇਹ ਨੀਵਾਂ ਸਮਾਜਿਕ ਦਰਜਾ ਆਰਥਿਕ ਤੌਰ ਤੇ ਔਰਤ ਦੇ ਜਾਇਦਾਦ ਵਿਹੂਣੀ ਹੋਣ ਦਾ ਨਤੀਜਾ ਹੈ। ਕਿਉਂਕਿ ਪੈਸਾ ਪ੍ਰਧਾਨ ਸਮਾਜ ਅੰਦਰ ਕਿਸੇ ਦਾ ਸਮਾਜਿਕ ਦਰਜਾ ਉਸਦੀ ਜਾਇਦਾਦ ਅਤੇ ਸਾਧਨ ਵਸੀਲਿਆਂ ਦੀ ਮਾਲਕੀ ਉਤੇ ਨਿਰਭਰ ਕਰਦਾ ਹੈ। ਜਿੰਨੀ ਵਧੇਰੇ ਜਾਇਦਾਦ ਅਤੇ ਵਸੀਲੇ ਕਿਸੇ ਕੋਲ ਹਨ, ਉਨਾ ਵੱਡਾ ਉਸਦਾ ਸਮਾਜਕ ਦਰਜਾ ਹੈ। ਮਰਦ ਪ੍ਰਧਾਨ ਸਮਾਜ ਅੰਦਰ ਜਾਇਦਾਦ ਦੀ ਕੁੱਲ ਮਾਲਕੀ ਮਰਦ ਕੋਲ ਹੈ। ਘਰ, ਬਾਰ, ਕੰਮ-ਕਾਜ ਸਭ ਮਰਦ ਦੇ ਨਾਂ ਤੇ ਹੀ ਚਲਦੇ ਹਨ। ਹੋਰਨਾਂ ਵਸਤਾਂ ਵਾਂਗ ਔਰਤ ਵੀ ਮਰਦ ਦੀ ਜਾਇਦਾਦ ਬਣਕੇ ਰਹਿ ਗਈ ਹੈ। ਉਸਦੀ ਕੋਈ ਸੁਤੰਤਰ ਹੋਂਦ ਨਹੀਂ ਹੈ। ਔਰਤ ਦੀ ਸਮਾਜਿਕ ਪਛਾਣ ਮਰਦ ਦੀ ਪਤਨੀ, ਮਾਂ ਜਾਂ ਧੀ ਹੀ ਹੈ। ਔਰਤ ਦਾ ਇਹੀ ਨੀਵਾਂ ਸਮਾਜਿਕ ਦਰਜਾ ਵਿਆਹ ਮੌਕੇ ਵੀ ਪ੍ਰਤੀਬਿੰਬਤ ਹੁੰਦਾ ਹੈ। ਜਿਥੇ ਮੁੰਡੇ ਦੇ ਵਿਆਹ ਨਾਲ ਮੁੰਡੇ ਦਾ ਘਰ ਬੱਝਦਾ ਹੈ ਕੁਲ ਦੇ ਵਾਧੇ ਦਾ ਰਾਹ ਖੁਲ੍ਹਦਾ ਹੈ, ਉਥੇ ਕੁੜੀ ਦਾ ਵਿਆਹ ਕਰਕੇ ਮਾਪੇ ਆਪਣੇ ਸਿਰੋਂ ਭਾਰ ਲਾਹੁੰਦੇ ਹਨ। ਇਸ ਤਰ੍ਹਾਂ ਕੁੜੀ ਦੇ ਮਾਪਿਆਂ ਵਲੋਂ ਲਾਹਿਆ ਭਾਰ ਮੁੰਡੇ ਦੇ ਪਰਿਵਾਰ ਵਲੋਂ ਚੁੱਕਣ ਦੇ ਇਵਜ਼ਾਨੇ ਵਜੋਂ ਔਰਤ ਦਾ 'ਆਪਾ' ਨਾਕਾਫੀ ਸਮਝਦਿਆਂ ਦਾਜ ਦੇਣਾ ਜ਼ਰੂਰੀ ਸਮਝਿਆ ਜਾਂਦਾ ਹੈ। ਇਸ ਲਈ **ਦਾਜ ਔਰਤ ਦੇ ਨੀਵੇਂ ਸਮਾਜਿਕ ਦਰਜ਼ੇ ਦੀ ਉਪਜ ਅਤੇ ਉਸਦੀ ਗੁਲਾਮਾਂ ਵਾਲੀ ਹਾਲਤ ਨੂੰ ਧਕਿਆਈ ਨਾਲ ਬਣਾਈ ਰੱਖਣ ਦਾ ਸਾਧਨ ਹੈ।**

ਅਸੀਂ ਅਕਸਰ ਦੇਖਦੇ ਹਾਂ ਕਿ ਸਾਡੇ ਸਮਾਜ ਅੰਦਰ ਵਿਆਹ ਮੌਕੇ ਕੁੜੀ ਮੁੰਡੇ ਦੇ ਆਪਸੀ ਪਿਆਰ, ਪਸੰਦ ਅਤੇ ਚੰਗੇ ਜੀਵਨ ਸਾਥੀ ਬਣ ਸਕਣ ਦੇ ਸੁਤੰਤਰ ਚੋਣ ਦੇ ਨਾਲੋਂ ਦੋ ਪਰਿਵਾਰਾਂ ਦੇ ਸਮਾਜਿਕ ਆਰਥਿਕ ਦਰਜਿਆਂ ਤੇ ਰੁਤਬਿਆਂ ਨੂੰ ਕਿਤੇ ਵੱਧ ਤਰਜੀਹ ਦਿੱਤੀ ਜਾਂਦੀ ਹੈ। ਇਹੀ ਕਾਰਨ ਹੈ ਕਿ ਵਿਆਹੁਤਾ ਕੁੜੀ ਮੁੰਡੇ ਦਾ ਇਕ ਸੁਚੱਜੀ ਜੋੜੀ ਬਣ ਸਕਣਾ ਮੁਸ਼ਕਲ ਹੀ ਨਹੀ ਸਗੋਂ ਅਸੰਭਵ ਹੋ ਨਿਬੜਦਾ ਹੈ। ਕਿਉਂਕਿ ਇਕ ਸੁਚੱਜੀ ਜੋੜੀ ਬਣ ਸਕਣ ਵਾਲੇ ਗੁਣਾਂ ਨਾਲੋਂ ਵੱਧ ਰੁਤਬਿਆਂ ਅਤੇ ਖਾਨਦਾਨਾਂ ਦੀ ਪਰਖ ਕੀਤੀ ਜਾਂਦੀ ਹੈ ਜਿਹੋ ਜਿਹਾ ਕਿਸੇ ਪਰਿਵਾਰ ਦਾ ਸਮਾਜਕ ਦਰਜ਼ਾ ਤੇ ਰੁਤਬਾ ਹੈ, ਉਹੋ ਜਿਹੇ ਦਰਜੇ ਅਤੇ ਰੁਤਬੇ ਵਾਲਾ ਪਰਿਵਾਰ ਅੱਗੋਂ

ਸਹੇੜਿਆ ਜਾਂਦਾ ਹੈ। ਨੀਵੇਂ ਰੁਤਬੇ ਨਾਲ ਸਬੰਧ ਜੋੜਨ ਨਾਲ ਆਪਣੇ ਰੁਤਬੇ ਦੀ ਕਦਰ ਘਟਦੀ ਹੈ ਅਤੇ ਉਚੇ ਨਾਲ ਪੁੱਗਣਾ ਔਖਾ ਹੁੰਦਾ ਹੈ। ਇਸ ਤਰ੍ਹਾਂ ਵਿਆਹ ਮੌਕੇ ਆਪਣੇ ਰੁਤਬੇ ਨੂੰ ਉਚਾ ਦਿਖਾਉਣ ਅਤੇ ਧਨ-ਦੌਲਤ ਦੇ ਵਿਖਾਵੇ ਲਈ ਵੱਧ ਤੋਂ ਵੱਧ ਦਾਜ਼ ਦੇਣਾ ਜਰੂਰੀ ਸਮਝਿਆ ਜਾਂਦਾ ਹੈ ਪੈਸਾ ਪ੍ਰਧਾਨ ਇਸ ਸਮਾਜ ਅੰਦਰ ਲਾਲਚੀ ਮੁੰਡੇ ਪਰਿਵਾਰ ਵਲੋਂ ਦਾਜ ਆਪਣੇ ਧਨ-ਦੌਲਤ ਵਿਚ ਵਾਧਾ ਕਰਨ ਲਈ ਵੀ ਵਸੂਲਿਆ ਜਾਦਾ ਹੈ।

ਸੋ ਉਪਰੋਕਤ ਵਿਚਾਰਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਦਾਜ ਮਰਦ ਪ੍ਰਧਾਨ ਸਮਾਜ ਅੰਦਰ ਔਰਤ ਦੇ ਨੀਵੇਂ ਸਮਾ-ਜਿਕ ਦਰਜੇ ਦੀ ਉਪਜ, ਉਸਦੀ ਗੁਲਾਮੀ ਅਤੇ ਅਧੀਨਗੀ ਵਾਲੀ ਹਾਲਤ ਦਾ ਪ੍ਰਤੀਕ ਅਤੇ ਕੁੜੀ ਪਰਿਵਾਰ ਨੂੰ ਮਜ਼ਬੂਰ ਕਰਕੇ ਮੁੰਡੇ ਪਰਿਵਾਰ ਵਲੋਂ ( ਮੰਗੀ ਜਾਂ ਅਣਮੰਗੀ ਵਸੂਲੀ ) ਆਪਣੀ ਜਾਇਦਾਦ ਵਿਚ ਵਾਧੇ ਦਾ ਸਾਧਨ ਹੈ। ਇਸ ਤਰਾਂ ਦਾਜ ਪ੍ਰਥਾ ਇਕ ਅਹਿਮ ਸਮੱਸਿਆ ਹੀ ਨਹੀਂ ਸਗੋਂ ਇਕ ਲਾਹਨਤ ਦਾ ਵਿਰਾਟ ਰੂਪ ਧਾਰਨ ਕਰ ਗਈ ਹੈ ਅਤੇ ਇਹ ਸਖਤ ਵਿਰੋਧ ਦੀ ਹੱਕਦਾਰ ਹੈ। ਪਰ ਇਹ ਸਮੱਸਿਆ ਦਾ ਇਕ ਪੱਖ ਹੈ।

ਇਸ ਸਮੱਸਿਆ ਦਾ ਇਕ ਦੂਸਰਾ ਪੱਖ ਵੀ ਹੈ। ਕਿਸੇ ਪਰਿਵਾਰ ਵਿਚ ਜੰਮੀ ਇਕ ਕੁੜੀ ਆਪਣੇ ਪਿਤਾ ਪੁਰਖੀ ਜਾਇਦਾਦ ਦੀ ਕਾਨੂੰਨੀ ਤੌਰ ਤੇ ਉਨੀ ਹੀ ਹਿੱਸੇਦਾਰ ਹੈ ਜਿਨ੍ਹਾਂ ਉਸ ਪਰਿਵਾਰ ਵਿਚ ਪੈਦਾ ਹੋਇਆ ਇਕ ਮੁੰਡਾ ਹਿਸੇਦਾਰ ਹੈ। ਭਾਵੇਂ ਕਾਨੂੰਨੀ ਤੌਰ ਤ ਕੁੜੀ ਨੂੰ ਇਹ ਹਿੱਸਾ ਵਸੂਲਣ ਦਾ ਪੂਰਾ ਹੱਕ ਦਿੱਤਾ ਗਿਆ ਹੈ. ਪਰ ਅਸਲ ਵਿਚ ਅਜੋਕੇ ਮਰਦ-ਪ੍ਰਧਾਨ ਸਮਾਜ ਵਿਚ ਪ੍ਰਚਲਤ ਗਲਤ ਕਦਰਾਂ ਕੀਮਤਾਂ ਦੇ ਦਬਾਅ ਹੇਠ ਇਕ ਕੁੜੀ ਲਈ ਇਹ ਹੱਕ ਵਸੂਲ ਕਰ ਸਕਣਾ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹੈ। ਸੋ ਜਿਨਾ ਚਿਰ ਪ੍ਰਚਲਤ ਜਗੀਰੂ ਕਦਰਾਂ ਕੀਮਤਾਂ ਅਤੇ ਔਰਤ ਵਿਰੋਧੀ ਸੰਸਕਾਰਾਂ ਵਾਲਾ ਇਹ ਸਮਾਜਿਕ ਢਾਂਚਾ ਬਦਲਿਆ ਨਹੀਂ ਜਾਂਦਾ, ਉਨਾਂ ਚਿਰ ਤੱਕ ਔਰਤ ਆਪਣੇ ਜਾਇਦਾਦ ਦੇ ਇਸ ਹਿੱਸੇ ਤੋਂ ਵਾਂਝੀ ਹੀ ਰਹੇਗੀ। ਇਸ ਹਾਲਤ ਵਿਚ ਵਿਆਹ ਮੌਕੇ ਕੁੜੀ ਨੂੰ ਦਿੱਤਾ ਜਾਣ ਵਾਲਾ ਸ਼ਾਜ਼-ਸਾਮਾਨ ਉਸਦੇ ਘਰ ਦੀ ਜਾਇਦਾਦ ਵਿਚ ਬਣਦੇ ਹਿੱਸੇ ਦੀ ਅੰਸ਼ਕ ਪੂਰਤੀ ਹੀ ਹੋ ਸਕਦੀ ਹੈ। ਇਹ ਹਿੱਸਾ ਅਸਲ ਵਿਚ ਦਾਜ ਨਹੀਂ ਸਗੋਂ ਔਰਤ ਦਾ ਹੱਕ ਹੈ। ਸੋ ਬਿਨਾਂ ਸੋਚ ਵਿਚਾਰ ਅਤੇ ਨਿਰਖ ਪਰਖ ਕੀਤਿਆਂ ਕੁੜੀ ਨੂੰ ਵਿਆਹ ਮੌਕੇ ਦਿਤੇ ਜਾਣ ਵਾਲੇ ਕਿਸੇ ਵੀ ਕਿਸਮ ਦੇ ਸਾਮਾਨ ਦਾ ਵਿਰੋਧ ਕਰਨਾ, ਔਰਤ ਨੂੰ ਉਸਦੇ ਹੱਕ ਦੀ **ਅੰਸ਼ਕ ਪੂਰਤੀ ਤੋਂ** ਵਾਂਝਿਆਂ ਕਰਨਾ ਅਤੇ ਉਸਦੇ ਹੱਕ ਨੂੰ ਪੂਰੀ ਤਰਾਂ ਹੜੱਪ ਲੈਣ ਦੀ ਵਕਾਲਤ ਕਰਨਾ ਹੈ।

ਅਸੀਂ ਅਕਸਰ ਵੇਖਦੇ ਹਾਂ ਕਿ ਆਮ ਘਰਾਂ ਵਿਚ ਔਰਤਾਂ, ਖਾਸ ਕਰ ਨੂਹਾਂ ਦੀ ਹਾਲਤ ਬੜੀ ਬੇਕਦਰੀ ਵਾਲੀ ਹੁੰਦੀ ਹੈ। ਅਜਿਹੀ ਹਾਲਤ ਵਿਚ ਆਮ ਤੌਰ ਤੇ ਬੇਗਾਨੇ ਘਰ ਵਿਆਹੀਆਂ ਕੁੜੀਆਂ ਦੀਆਂ ਜ਼ਰੂਰਤਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਉਨ੍ਹਾਂ ਦੀਆਂ ਖਾਹਸ਼ਾਂ ਧਰੀਆਂ ਧਰਾ-ਈਆਂ ਰਹਿੰਦੀਆਂ ਹਨ। ਅਜਿਹੇ ਮੌਕੇ ਉਨ੍ਹਾਂ ਕੋਲ ਵਿਆਹ ਮੌਕੇ ਦਿੱਤਾ ਇਹੋ ਸਾਮਾਨ ਹੀ ਹੁੰਦਾ ਹੈ। ਜਿਸ ਨੂੰ ਉਹ ਬਿਨਾਂ ਕਿਸੇ ਰੋਕ ਟੋਕ ਦੇ ਆਪਣੀ ਮਰਜ਼ੀ ਮੁਤਾਬਕ ਵਰਤ ਸਕਦੀ-ਆਂ ਹਨ। ਭਾਵੇਂ ਇਸ ਕੰਮ ਲਈ ਵੀ ਕੁੜੀ ਨੂੰ ਤਕੜਾ ਸੰਘਰਸ਼ ਕਰਨਾ ਪੈ ਸਕਦਾ ਹੈ ਪਰ ਫਿਰ ਵੀ ਵਿਆਹ ਮੌਕੇ ਕੁੜੀਆਂ ਨੂੰ ਦਿਤਾ ਗਿਆ ਇਹ ਦਾਜ ਉਨ੍ਹਾਂ ਲਈ ਵਰਦਾਨ ਸਾਬਤ ਹੋ ਜਾਂਦਾ ਹੈ। ਇਸੇ ਕਰਕੇ ਦਾਜ ਵਿਰੋਧੀ ਕਿਸੇ ਵੀ ਪ੍ਰਚਾਰ ਜਾਂ ਕਾਨੂੰਨ ਨੂੰ ਅਣਗੌਲਿਆਂ ਕਰਕੇ ਅਕਸਰ ਕੁੜੀਆਂ ਦਾਜ ਲੈ ਜਾਣ ਲਈ ਜਿਦ ਕਰਦੀਆਂ ਹਨ ਇਸ ਤਰਾਂ ਜਿੰਨੀ ਦੇਰ ਜਾਇਦਾਦ ਦੇ ਹਿੱਸੇ ਜਾਂ ਕਿਸੇ ਹੋਰ ਤਰੀਕੇ ਨਾਲ ਕੁੜੀ ਦੀਆਂ ਜਰੂਰਤਾਂ ਦੀ ਪੂਰਤੀ ਨਹੀਂ ਕੀਤੀ ਜਾਂਦੀ ਇਹ ਦਾਜ ਪ੍ਰਥਾ ਖਤਮ ਕਰਨੀ ਅਸੰਭਵ ਹੈ।

ਆਮ ਤੌਰ ਤੇ ਇਹ ਦੱਸਿਆ ਗਿਆ ਹੈ ਕਿ ਹੋਣ ਵਾਲੇ ਦਾਜ ਰਹਿਤ ਵਿਆਹਾਂ ਵਿਚ ਕੁੜੀ ਨੂੰ ਕੁੱਝ ਵੀ ਨਾ ਦਿੱਤੇ ਜਾਣ ਦਾ ਫੈਸਲਾ ਵੀ ਹੋਰਾਂ ਵਲੋਂ ਕੀਤਾ ਅਤੇ ਉਸ ਉਤੇ ਮੜ੍ਹਿਆ ਜਾਂਦਾ ਹੈ। ਕੁੜੀ ਦੀ ਇੱਛਾ ਅਤੇ ਹੱਕਾਂ ਨੂੰ ਅਣ ਗੌਲਿਆਂ ਕਰਕੇ ਚੁੱਕੇ ਗਏ ਅਜਿਹੇ ਕਦਮ ਔਰਤ ਦੀ ਗੁਲਾਮੀ ਅਤੇ ਨੀਵੇਂ ਸਮਾਜਕ ਦਰਜੇ ਦੀ ਹਾਲਤ ਨੂੰ ਪੱਕਿਆਂ ਕਰਨ ਅਤੇ ਪ੍ਰਚੱਲਤ ਜਗੀਰੂ ਕਦਰਾਂ ਕੀਮਤਾਂ ਦੀ ਪਿੱਠ ਥਾਪੜਣ ਦਾ ਹੀ ਸਾਧਨ ਬਣਦਾ ਹੈ।

ਦਾਜ ਪ੍ਰਥਾ ਬਾਰੇ ਸਹੀ ਸੋਚ ਅਪਨਾਉਂਦਿਆਂ ਸਮੁਚੇ ਤੌਰ 'ਤੇ ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਦਾਜ ਇਕ ਲਾਹਨਤ ਹੈ। ਪ੍ਰਚਲਤ ਜ਼ਗੀਰੂ ਕਦਰਾਂ ਕੀਮਤਾਂ ਨੂੰ ਬਦਲਕੇ ਇਕ ਨਵੇਂ ਸਮਾਜ ਦੀ ਸਿਰਜਣਾ ਕਰਕੇ, ਕੁੜੀ ਦੇ ਮੁੰਡਿਆਂ ਬਰਾਬਰ ਜਾਇਦਾਦ ਦੇ ਹੱਕ ਨੂੰ ਬੁਲੰਦ ਕਰਕੇ ਅਤੇ ਉਸਦੇ ਹੱਕਾਂ ਦੀ ਜ਼ਾਮਨੀ ਭਰਕੇ ਹੀ ਇਸ ਲਾਹਨਤ ਨੂੰ ਖਤਮ ਕੀਤਾ ਜਾ ਸਕਦਾ ਹੈ। ਜਿੰਨਾ ਚਿਰ ਕੁੜੀ ਦੇ ਮੁੰਡਿਆਂ ਬਰਾਬਰ ਜਾਇਦਾਦ ਦੇ ਹੱਕ ਦੀ ਜ਼ਾਮਨੀ ਨਹੀਂ



ਹੋ ਜਾਂਦੀ, ਉਨਾ ਚਿਰ ਕੁੜੀ ਨੂੰ ਇਸ ਹੱਕ ਦੀ ਅੰਸ਼ਕ ਪੂਰਤੀ ਵਜੋਂ ਵਿਆਹ ਮੌਕੇ ਦਿੱਤੇ ਜਾਂਦੇ ਸਾਮਾਨ ਦੀ ਹਮਾਇਤ ਕੀਤੀ ਜਾਣੀ ਚਾਹੀਦੀ ਹੈ, ਪਰ ਮੁੰਡੇ ਵਾਲੇ ਪਰਿਵਾਰ ਨੂੰ ਦਿਤੇ ਜਾਣ ਵਾਲੇ ਸਾਮਾਨ ਦਾ ਵਿਰੋਧ ਕੀਤਾ ਜਾਣਾ ਚਾਹੀਦਾ ਹੈ। ਕੁੜੀ ਨੂੰ ਮਾਪਿਆਂ ਵਲੋਂ ਦਿਤੇ ਸਾਮਾਨ ਉਤੇ ਸਹੁਰੇ ਘਰ ਉਸ ਦਾ ਅਧਿਕਾਰ ਯਕੀਨੀ ਬਣਾਉਣ ਲਈ ਦਿੱਤੇ ਜਾਂਦੇ ਇਸ ਸਾਮਾਨ ਦੀ ਸ਼ਕਲ ਵੀ ਕਾਫੀ ਹੱਦ ਤੱਕ ਇਹੋ ਜਿਹੀ ਬਣਾਈ ਜਾਣੀ ਚਾਹੀਦੀ ਹੈ ਕਿ ਇਹ ਕੁੜੀ ਦੇ ਹੀ ਅਧਿਕਾਰ ਹੇਠ ਰਹੇ ਤੇ ਉਹ ਇਸ ਦੀ ਮਰਜੀ ਨਾਲ ਵਰਤੋਂ ਕਰ ਸਕੇ ਪ੍ਰਚਲਤ ਜਗੀਰੂ ਕਦਰਾਂ-ਕੀਮਤਾਂ ਅਤੇ ਮੌਜੂਦਾ ਸਮਾਜਕ ਢਾਂਚੇ ਅੰਦਰ, ਕੁੜੀ ਦੇ ਮੁੰਡਿਆਂ ਬਰਾਬਰ ਜਾਇਦਾਦ ਦੇ ਹੱਕ ਦੀ ਜ਼ਾਮਨੀ ਕੀਤੇ ਬਿਨਾਂ, ਦਾਜ ਪ੍ਰਥਾ ਨੂੰ ਬਿਲਕੁਲ ਖਤਮ ਕਰ ਦੇਣਾ ਔਰਤਾਂ ਦੇ ਹੱਕ ਨੂੰ ਹੜੱਪ ਲੈਣਾ ਹੋਵੇਗਾ।

●

## ਕੀ ਦਾਜ ਸਿਰਫ਼ ਲਾਹਣਤ ਨਾ ਹੋ ਕੇ ਵਰਦਾਨ ਵੀ ਬਣ ਸਕਦਾ ਹੈ ?

ਅੱਜ ਭਾਵੇਂ ਅਸੀਂ ਇੱਕਵੀਂ ਸਦੀ ਦੇ ਬੂਹੇ ਤੇ ਖੜੇ ਹਾਂ ਪਰ ਅਜੇ ਵੀ ਸਾਡੇ ਸਮਾਜ ਦੀਆਂ ਕੋਝੀਆਂ ਰਸਮਾਂ-ਪ੍ਰੰਪਰਾਵਾਂ ਬੜੇ ਸੀਮਤ ਵਿਕਾਸ ਦੀ ਮੂੰਹ ਬੋਲਦੀ ਤਸਵੀਰ ਹਨ। ਇਹਨਾਂ ਸਭ ਕੁਰੀਤੀਆਂ 'ਚੋਂ ਇੱਕ ਹੈ ਦਾਜ ਪ੍ਰਥਾ ਜੋ ਅਜੋਕੀ ਨਾਰੀ ਦੇ ਵਿਕਾਸ ਦੇ ਰਾਹ ਦਾ ਸਭ ਤੋਂ ਵੱਡਾ ਰੋੜਾ ਬਣੀ ਹੋਈ ਹੈ।

ਦਾਜ ਦੇਣਾ ਅਤੇ ਲੈਣਾ ਕੋਈ ਨਵਾਂ ਰਿਵਾਜ ਨਹੀਂ ਸਗੋਂ ਇਹ ਤਾਂ ਸਦੀਆਂ ਤੋਂ ਪ੍ਰਚਲਤ ਪ੍ਰੰਪਰਾ ਹੈ ਪਰ ਉਦੋਂ ਅਜੇ ਇਹਦਾ ਰੂਪ ਥੋੜਾ ਵੱਖਰਾ ਸੀ। ਉਸ ਸਮੇਂ ਮਾਂ-ਬਾਪ ਵੱਲੋਂ ਵਿਆਹ ਸਮੇਂ ਧੀ ਨੂੰ ਤੋਹਫੇ ਦੇ ਰੂਪ ਵਿੱਚ ਦਿੱਤੀਆਂ ਵਸਤਾਂ ਨੂੰ ਦਹੇਜ ਕਿਹਾ ਜਾਂਦਾ ਸੀ। ਪਰ ਅੱਜ ਕਲ ਇਹ ਮੂੰਹ-ਮੰਗਵੇਂ ਤੋਹਫੇ ਕਈ ਕੁੜੀਆਂ ਲਈ ਜਿੰਦਗੀ ਤੇ ਮੌਤ ਦਾ ਸਵਾਲ ਬਣਕੇ ਰਹਿ ਜ਼ਾਂਦੇ ਹਨ। ਵਿਆਹ ਸਮੇਂ ਕੁੜੀ ਦੇ ਗੁਣਾਂ-ਅਵਗੁਣਾਂ ਨਾਲੋਂ ਦਹੇਜ ਦੀ ਲਿਸਟ ਦਾ ਪੱਲੜਾ ਵਧੇਰੇ ਭਾਰੀ ਹੁੰਦਾ ਹੈ। ਹਰ ਰੋਜ਼ ਅਖਬਾਰਾਂ ਦੀਆਂ ਸੁਰਖੀਆਂ 'ਚ ਅਜਿਹੀਆਂ ਨਾਰੀਆਂ ਦੀ ਦਾਸਤਾਨ ਨਜ਼ਰ ਆਉਂਦੀ ਹੈ ਪਰ ਫਿਰ ਵੀ ਅਸੀਂ ਕੁਝ ਨਹੀਂ ਕਰ ਰਹੇ। ਬਾਹਰੀ ਤੌਰ ਤੇ ਤਾਂ ਭਾਵੇਂ ਹਰ ਆਦਮੀ ਇਸ ਪ੍ਰਥਾ ਦਾ ਵਿਰੋਧ ਕਰਦਾ ਹੈ ਪਰ ਅਸਲੀਅਤ ਇਹ ਹੁੰਦੀ ਹੈ ਕਿ ਸ਼ਰੇਆਮ ਦਾਜ ਦਾ ਵਿਰੋਧ ਕਰਨ ਵਾਲੇ ਲੋਕ ਵੀ ਇਸ ਪ੍ਰਥਾ ਦੇ ਗੁਲਾਮ ਹੁੰਦੇ ਹਨ। ਦਾਜ ਦੇਣ ਵਾਲੇ ਭਾਵੇਂ ਇਹ ਕੁਝ ਵੀ ਕਹਿਣ ਪਰ ਲੈਣ ਸਮੇਂ ਇਹਨਾਂ ਦੇ ਇਹ ਸਭ ਅਗਾਂਹ ਵਧੂ ਵਿਚਾਰ ਖੰਭ ਲਾਕੇ ਉੱਡ ਜ਼ਾਂਦੇ ਹਨ।

ਆਮ ਲੋਕਾਂ ਦੀ ਰਾਇ ਤਾਂ ਇਹੀ ਹੁੰਦੀ ਹੈ ਦਾਜ ਪ੍ਰਥਾ ਬਿਲਕੁਲ ਬੰਦ ਹੋਣਾ ਚਾਹੀਦੀ ਹੈ ਪਰ ਮੈਂ ਇਸ ਨਾਲ ਸਹਿਮਤ ਨਹੀਂ ਤੇ ਨਾਂ ਹੀ ਅਜੇ ਅਜ਼ਿਹਾ ਸੰਭਵ ਹੈ। "ਦਹੇਜ" ਲਫਜ਼ ਨੂੰ ਸਾਡੇ ਸਮਾਜ 'ਚੋਂ ਬਿਲਕੁਲ ਮਿਟਾ ਦੇਣਾ ਤਾਂ ਸੰਭਵ ਨਹੀਂ, ਪਰ ਹਾਂ ਇਹ ਜਰੂਰ ਹੈ ਕਿ ਅਸੀਂ ਇਸਦੇ ਅਰਥ ਬਦਲਣ ਵਿੱਚ ਕਾਮਯਾਬ ਹੋ ਜਾਈਏ।

ਦਹੇਜ ਦੇਣ ਸਮੇਂ ਇਹ ਧਿਆਨ ਰੱਖਿਆ ਜਾਏ ਕਿ ਜੋ ਕੁਝ ਵੀ ਦੇਣਾ ਹੈ ਉਹ ਸਿਰਫ ਆਪਣੀ ਧੀ ਨੂੰ ਹੀ ਦਿੱਤਾ ਜਾਏ ਉਸਦੇ ਸਹੁਰਿਆਂ ਨੂੰ ਨਹੀਂ। ਦਾਜ ਘੱਟੋ ਘੱਟ [illegible] ਦੀਆਂ ਕੁਝ ਕੁ ਨਿੱਜੀ ਲੋੜਾਂ ਤਾਂ ਪੂਰੀਆਂ [illegible] ਤੇ ਇਸ ਬਿਨਾਂ ਉਹ ਪਰਾਏ ਘਰ ਜਾਂਦਿਆਂ ਹੀ ਆਪਣੀ ਹਰ ਛੋਟੀ ਤੋਂ ਛੋਟੀ ਲੋੜ ਲਈ ਉਹਨਾਂ ਤੇ ਨਿਰਭਰ ਹੋ [illegible] ਉਸ ਵਿਚਲੀ ਆਤਮ ਨਿਰਭਰਤਾ ਦੀ ਭਾਵਨਾ ਦਾ [illegible] ਵਿਕਾਸ ਨਹੀਂ ਹੋ ਸਕੇਗਾ। ਇਸ ਲਈ ਦਾਜ ਪ੍ਰਥਾ ਨੂੰ ਖਤਮ ਕਰਨ ਦੀ ਗੱਲ ਤੋਂ ਪਹਿਲਾਂ ਔਰਤ ਦੀ ਆਰਥਿਕ ਸੁਤੰਤਰਤਾ ਦੀ ਗੱਲ ਹੋਣੀ ਚਾਹੀਦੀ ਹੈ। ਇਸ ਲਈ ਜੇ ਅਸੀਂ ਥੋੜ੍ਹੀ ਖੁਲ੍ਹ-ਦਿਲੀ ਵਰਤੀਏ ਕਿ ਧੀ ਦਾ ਰਿਸ਼ਤਾ ਪੱਕਾ ਕਰਨ ਤੋਂ ਪਹਿਲਾਂ ਹੀ ਉਸਦਾ ਦਾ ਘਰ ਜਾਂ ਜਾਇਦਾਦ ਵਿੱਚ ਬਣਦਾ ਹਿੱਸਾ ਅਲੱਗ ਕਰ ਦਿੱਤਾ ਜਾਵੇ ਤੇ ਫਿਰ ਉਸੇ ਪੱਧਰ ਦੇ ਵਰ ਦੀ ਖੋਜ ਕੀਤੀ ਜਾਵੇ ਇਸ ਤਰ੍ਹਾਂ ਅਸੀਂ ਦਾਜ ਪ੍ਰਥਾ ਨੂੰ ਦਾਜ ਨਹੀਂ ਸਗੋਂ ਔਰਤ ਦਾ ਜੱਦੀ ਹੱਕ ਕਹਿ ਸਕਾਂਗੇ।

ਇਸ ਤੋਂ ਬਿਨਾਂ ਕਈ ਪੜ੍ਹੀਆਂ-ਲਿਖੀਆਂ ਕੁੜੀਆਂ ਨੌਕਰੀਆਂ ਪਿੱਛੇ ਦੌੜਨ ਨਾਲੋਂ ਕਈ ਹੋਰ ਕਿੱਤੇ ਵੀ ਚੁਣ ਸਕਦੀਆਂ ਹਨ। ਔਰਤਾਂ ਦੇ ਕਰਨਯੋਗ ਕੰਮਾਂ ਦੀ ਕੋਈ ਥੋੜ ਨਹੀਂ। ਬਹੁਤ ਸਾਰੇ ਅਜਿਹੇ ਕੰਮ ਹਨ ਜਿਹਨਾਂ ਨੂੰ ਔਰਤਾਂ ਥੋੜ੍ਹੀ ਜਿਹੀ ਸਿਖਲਾਈ ਤੋਂ ਬਾਅਦ ਬਾਖੂਬੀ ਕਰ ਸਕਦੀਆਂ ਹਨ।

ਇਸ ਕੰਮ ਲਈ ਸਾਡੀ ਅਗਾਂਹ ਵਧੂ ਨੌਜਵਾਨ ਪੀੜੀ ਨੂੰ ਹੀ ਅੱਗੇ ਆਉਣਾ ਪਵੇਗਾ ਤਾਂ ਜੋ ਇਹ ਪ੍ਰਥਾ ਔਰਤ ਦੀ ਜਾਨ ਲੈਣ ਦੀ ਥਾਂ ਉਸ ਦਾ ਇਕ ਵੱਡਾ ਸਹਾਰਾ ਬਣ ਸਕੇ।

ਇਸ ਤਰ੍ਹਾਂ ਜਿੱਥੇ ਅਸੀਂ 'ਦਾਜ'' ਲਫ਼ਜ਼ ਦੇ ਅਰਥ ਬਦਲ ਸਕਾਂਗੇ ਉਥੇ ਮੁੰਡੇ ਤੇ ਕੁੜੀ ਦੇ ਫਰਕ ਨੂੰ ਵੀ ਕੁਝ ਹੱਦ ਤੱਕ ਘਟਾਇਆ ਜਾ ਸਕੇਗਾ ਨਹੀਂ ਤਾਂ ਇਹੀ ਹੁੰਦਾ ਰਹੇਗਾ· ਸਟੋਵ ਫਟਦੇ ਰਹਿਣਗੇ ਤੇ ਅਨੇਕਾਂ ਮਸੂਮ ਜਾਨਾਂ ਇਸ ਪ੍ਰਥਾ ਦੇ ਘਿਨਾਉਣੇ ਪੈਰਾਂ ਥੱਲੇ ਕੁਚਲੀਆਂ ਜਾਂਦੀਆਂ ਰਹਿਣਗੀਆਂ।

-ਰਮਨਪ੍ਰੀਤ ਕੌਰ ਧਰਾਂਗਵਾਲਾ ਅਬੋਹਰ

●

...ਅਸੀਂ ਰੋਜ਼ਾਨਾਂ ਅਖਬਾਰਾਂ ਵਿਚ ਲੜਕੀਆਂ ਦੇ ਮਾਰੇ ਜਾਣ ਜਾਂ ਖੁਦਕਸ਼ੀ ਕਰ ਲੈਣ ਦੀਆਂ ਖਬਰਾਂ ਪੜਦੇ ਹਨ ਜਿਸ ਦਾ ਸਾਰਾ ਕਸੂਰ ਉਸਦੇ ਸਹੁਰਿਆਂ ਤੇ ਸੁੱਟ ਦਿਤਾ ਜਾਂਦਾ ਹੈ। ਕਾਰਨ ਭਾਵੇਂ ਕੋਈ ਵੀ ਹੋਏ ਮਸਲਣ ਲੜਕੀ ਲੜਕੇ ਵਿਚ ਵਿਚਾਰਾਂ ਦੀ ਭਿੰਨਤਾ ਕਾਰਨ ਹੋਈ ਤਕਰਾਰ, ਕੋਈ ਮਾਨਸਿਕ ਬਿਮਾਰੀ, ਲੜਕੀ ਦੀ ਜਿੱਦ ਨੂੰ ਸਹੁਰਿਆਂ ਵੱਲੋਂ ਨਾਂ ਨਿਭਾ ਸਕਣਾ ਵਗੈਰਾ ਵਗੈਰਾ। ਪਰ ਦੋਸ਼ ਸਹੁਰਿਆਂ ਵੱਲੋਂ ਤੰਗ ਕਰਨ ਦਾ ਅਤੇ ਕਾਰਨ ਦਾਜ ਦੀ ਮੰਗ ਹੀ ਠਹਿਰਾਇਆ ਜਾਂਦਾ ਹੈ ਜਿਸ ਨਾਲ ਕਈ ਸ਼ਰੀਫ ਇਨਸਾਨ ਕਾਨੂੰਨ ਦੀ ਆੜ ਵਿਚ ਪੀਸੇ ਜਾਂਦੇ ਹਨ। ਪੁਲੀਸ ਅਤੇ ਵਕੀਲ ਉਨਾਂ ਨੂੰ ਚੂੰਡ ਚੂੰਡ ਕੇ ਖਾ ਜਾਂਦੇ ਹਨ ਅਤੇ ਇੱਕ ਚੰਗੇ ਭਲੇ ਵਸਦੇ ਰਸਦੇ ਘਰ ਦਾ ਉਜਾੜਾ ਹੋ ਜਾਂਦੇ ਹਨ।

—ਪ੍ਰੀਂਦਰ ਸਿੰਗਲਾ ,ਬਠਿੰਡਾ

●

'' ..........ਸਿੱਟਾ ਇਹੀ ਨਿਕਲਦਾ ਹੈ ਕਿ ਜਦੋਂ ਤੱਕ ਔਰਤ ਦਾ ਜਾਈਦਾਦ ਵਿੱਚੋਂ ਹਿੱਸਾ (ਭਾਵੇਂ ਉਹ ਮਾਪੇ ਘਰ ਦੀ ਜਾਇਦਾਦ ਵਿੱਚੋਂ ਹੋਵੇ ਜਾਂ ਸਹੁਰੇ ਘਰ ਦੀ) ਨਿਸ਼ਚਿਤ ਨਹੀਂ ਕਰਵਾ ਦਿਤਾ ਜਾਂਦਾ ਜਾਂ ਉਸ ਦੀ ਜਾਮਨੀ ਨਹੀਂ ਹੋ ਜ਼ਾਂਦੀ। ਉਦੋਂ ਤੱਕ ਦਹੇਜ ਦੀ ਸਮੱਸਿਆ ਦਾ ਹੱਲ ਨਹੀਂ ਹੋ ਸਕਦਾ ਹੈ। ਦੂਜੇ ਰੂਪ ਵਿੱਚ ਜਿਥੇ ਦਹੇਜ ਨੂੰ ਮੁੰਡੇ ਵਾਲਿਆਂ ਵੱਲੋਂ ਕੁੜੀ ਵਾਲੇ ਪ੍ਰੀਵਾਰ ਦੇ ਪੈਸੇ ਦੀ ਹਿਰਸ਼ ਕਰਕੇ ਲੁੱਟ ਕਰਨ ਦਾ ਸਵਾਲ ਹੈ ਉਥੇ ਜਿਸ ਦਾ ਜਥੇਵੰਦਕ ਢੰਗ ਨਾਲ ਵਿਰੋਧ ਕਰਨਾ ਚਾਹੀਦਾ ਹੈ। ਇਸ ਹਾਲਤ ਵਿੱਚ ਦਿੱਤਾ ਜਾਣ ਵਾਲਾ ਦਹੇਜ ਜੋ ਮੁੰਡੇ ਦੇ ਪ੍ਰੀਵਾਰ ਨੂੰ ਐਸ਼ੋ ਇਸ਼ਰਤ ਲਈ ਦਿੱਤਾ ਜਾਂਦਾ ਹੈ ਤੇ ਇਹ ਔਰਤ ਦੀ ਗੈਰਬਰਾਬਰ ਤੇ ਗੁਲਾਮੀ ਦਾ ਪ੍ਰਤੀਕ ਹੋ ਜਾਂਦਾ ਹੈ ਇਸ ਲਈ ਵਿਰੋਧ ਦਾ ਪਾਤਰ ਹੈ ਤੇ ਇੱਕ ਲਾਹਣਤ ਹੈ। ਪਰ ਕਟੜਤਾ ਨਾਲ ਦਹੇਜ ਦਾ ਵਿਰੋਧ ਕਰਨਾ ਗੈਰ ਤਰਕਸ਼ੀਲਤਾ ਹੈ।

—ਰਾਜਪਾਲ ਪਨਾਮ

........ਲੜਕਿਆਂ ਨੂੰ ਚਾਹੀਦਾ ਹੈ ਕਿ ਉਹ ਇਹ ਸਭ ਲੈਣ ਤੋਂ ਇਨਕਾਰ ਦੇਣ ! ਲੜਕੀਆਂ ਨੂੰ ਚਾਹੀਦਾ ਹੈ ਕਿ ਉਹ ਉਸ ਲੜਕੇ ਨਾਲ ਵਿਆਹ ਨਾ ਕਰਾਉਣ ਜਿਹੜਾ ਦਹੇਜ ਦਾ ਲਾਲਚੀ ਹੋਵੇ। ਲੜਕੇ ਵੱਲੋਂ ਸਹਿਮਤੀ ਹੋਣੀ ਚਾਹੀਦੀ ਹੈ ਕਿ ਉਹ ਦਹੇਜ ਨਹੀਂ ਲਵੇਗਾ। ਕਈ ਲੋਕ ਤਾਂ ਲੜਕੀ ਨੂੰ 'ਸਰਾਪ' ਹੀ ਸਮਝਣ ਲੱਗੇ ਹਨ। ਲੜਕੀ ਦੇ ਜਨਮ ਸਮੇਂ ਸੋਗ ਪ੍ਰਗਟਾਇਆ ਜਾਂਦਾ ਹੈ ਉਸਨੂੰ ਪਾਲਣ ਪੋਸ਼ਣ ਸਮੇਂ ਵੀ ਵਿਤਕਰੇ ਚੋਂ ਹੀ ਗੁਜਰਨਾ ਪੈਂਦਾ ਹੈ। ਜਨਮ ਤੋਂ ਪਹਿਲਾਂ ਹੀ ਲੜਕੀ ਹੋਣ ਤੇ ਉਸਨੂੰ ਮਰਵਾਇਆ ਜਾ ਰਿਹਾ ਹੈ। ਲੜਕੀ ਨੂੰ ਬਰਾਬਰ ਅਧਿਕਾਰ ਮਿਲਣਾ ਚਾਹੀਦਾ ਹੈ ਤੇ ਵਿਆਹ ਤੋਂ ਪਹਿਲਾਂ ਲੜਕੇ ਲੜਕੀ ਦੇ ਵਿਚਾਰਾਂ ਨੂੰ ਆਪਸ 'ਚ ਸਾਂਝ ਕਰਨ ਦੇਣਾ, ਚਾਹੀਦਾ ਹੈ,

ਰਾਜ਼ਸ ਕੁਮਾਰੀ, ਨੀਨਾ ਰਾਣੀ

## *ਅੱਖੀਆਂ ਨੀ, ਇਹ ਰੋ ਰੋ ਨਾ ਥੱਕੀਆਂ*

ਰੋਣ ਨੂੰ ਔਰਤ ਦੇ ਇਕ ਹਥਿਆਰ ਵਜੋਂ ਲਿਆ ਜਾਂਦਾ ਹੈ। ਮਰਦਾਂ ਨਾਲੋਂ ਔਰਤਾਂ ਵੱਧ ਕਿਉਂ ਹੰਝੂ ਵਹਾਉਦੀਆਂ (ਰੋਂਦੀਆਂ) ਹਨ ? ਕੀ ਔਰਤਾਂ ਦਾ ਸੁਭਾ ਜ਼ਿਆਦਾ ਸੰਵੇਦਨਸ਼ੀਲ ਹੁੰਦਾ ਹੈ ਜਾਂ ਇਸ ਦੀ ਕੋਈ ਸਰੀਰ-ਵਿਗਿਆਨਕ ਵਿਆਖਿਆ ਵੀ ਬਣਦੀ ਹੈ। ਮਿਨੀਪੋਲਿਸ ਵਿਖੇ ਸਥਿਤ 'ਖੁਸ਼ਕ ਅੱਖ ਹੰਝੂ ਖੋਜ਼ ਕੇਂਦਰ' ਦੇ ਜੀਵ ਰਸਾਇਣਕ ਵਿਗਿਆਨੀਆਂ ਅਨੁਸਾਰ ਇਸ ਦਾ ਇਕ ਕਾਰਣ Prolactin ਨਾਮੀ ਹਾਰਮੋਨਜ ਵੀ ਹੋ ਸਕਦਾ ਹੈ। ਇਕ ਅਜੇਹਾ ਹਾਰਮੋਨਜ਼ ਜੋ ਔਰਤ ਦੇ ਮਾਂ ਬਣਨ ਉਪਰੰਤ ਦੁੱਧ ਲਹਿਣ ਦੇ ਅਮਲ ਨੂੰ ਸ਼ੁਰੂ ਕਰਨ ਤੋਂ ਬਿਨ੍ਹਾਂ ਹੰਝੂਆਂ ਦੇ ਬਣਨ ਦੀ ਪ੍ਰਕ੍ਰਿਆ ਨੂੰ ਵੀ ਵਧਾਉਂਦਾ ਹੈ। ਔਰਤਾਂ ਵਿਚ ਇਹ ਹਾਰਮੋਨ ਮਰਦਾਂ ਨਾਲੋਂ 60% ਵੱਧ ਹੁੰਦਾ ਹੈ। ਖੋਜ਼ ਦੇ ਅਨੁਸਾਰ ਇਸੇ ਲਈ ਔਰਤਾਂ ਮਰਦਾਂ ਨਾਲੋਂ ਵੱਧ ਰੋਂਦੀਆਂ ਹਨ। ਜਨਣ ਯੋਗਤਾ ਪ੍ਰਾਪਤ ਕਰਨ ਤੋਂ ਪਹਿਲਾਂ ਇਸ ਹਾਰਮੋਨ ਦੀ ਮਾਤਰਾ ਮੁੰਡੇ ਕੁੜੀ ਵਿੱਚ ਇਕੋ ਜਿਹੀ ਹੁੰਦੀ ਹੈ ਅਤੇ ਦੋਨੋਂ ਲਿੰਗ ਮੋਟੇ ਤੌਰ ਤੇ ਇਕੋ ਜਿੰਨਾ ਰੋਂਦੇ ਹਨ।

### ੦ ਸੋਧ ੦

ਪਿਛਲੇ ਅੰਕ 'ਚ 'ਜਲ ਰਾਖ ਵਾਲੇ ਸਾਧੂ' ਦੇ ਲੇਖਕ ਦਾ ਨਾਂ ਰਾਜ ਕੁਮਾਰ ਪੜ੍ਹਿਆ ਜਾਵੇ।



## ● ਹੱਡ ਬੀਤੀਆਂ—ਜੱਗ ਬੀਤੀਆਂ ●

—ਪ੍ਰਿੰ: ਤੇਜਾ ਸਿੰਘ

ਮਾਪਿਆਂ ਅਤੇ ਅਧਿਆਪਕਾਂ ਦੀ ਕੁਤਾਹੀ ਕਾਰਣ, ਬਾਲ ਮਨਾਂ ਉਪਰ ਵਹਿਮਾਂ-ਭਰਮਾਂ ਦੀਆਂ ਉਕਰਾਈਆਂ ਦੇ ਦੋ ਖੂਬਸੂਰਤ ਟੋਟਕੇ ਪ੍ਰਿੰ: ਤੇਜਾ ਸਿੰਘ ਦੀ ਸਵੈ ਜੀਵਨੀ ਆਰਸੀ ਚੋਂ ਦਿੱਤੇ ਜਾ ਰਹੇ ਹਨ। ਜਨਮ ਦੇਣ ਅਤੇ ਪਾਲਣ ਪੋਸਨ ਦੇ ਮਨੁੱਖੀ ਕਾਰਜ ਕਰਦਿਆਂ, ਸੁਤੇਸਿਧ ਹੀ, ਅਣਜਾਣ ਮਾਪੇ-ਅਧਿਆਪਕ ਬੱਚਿਆਂ ਦੇ ਗ੍ਰਹਿਣਸ਼ੀਲ ਮਨਾਂ ਨੂੰ ਤਰਕਹੀਣਤਾ ਨਾਲ ਸਰਾਪ ਦਿੰਦੇ ਹਨ। ਅਦਾਰਾ ਤਰਕਸ਼ੀਲ

ਰਾਤ ਨੂੰ ਰੋਟੀ ਖਾ ਤੇ ਸਾਰੇ ਮੁੰਡੇ ਮੌਲਵੀ ਸਾਹਿਬ ਦੇ ਘਰ ਇਕਠੇ ਬਹਿਕੇ ਪੜ੍ਹਦੇ ਅਤੇ ਵਿਚਕਾਰ ਮਿੱਟੀ ਦੇ ਮੂਧੇ ਘੜੇ ਉੱਤੇ ਤੇਲ ਦਾ ਦੀਵਾ ਬਾਲ ਕੇ ਚੋਖੀ ਰਾਤ ਗਈ ਤਕ ਸਿਰ ਹਿਲਾ ਕੇ ਗੁਣ ਗੁਣਾਦੇ ਰਹਿੰਦੇ। ਮੌਲਵੀ ਸਾਹਿਬ ਵੱਡੀ ਉਮਰ ਦੇ ਸਨ, ਪਰ ਵਿਆਹ ਨਵਾਂ ਨਵਾਂ ਕਰਾਇਆ ਸੀ। ਉਹ ਆਪ ਵੱਖਰੀ ਛੱਤ ਤੇ ਆਰਾਮ ਕਰਦੇ ਅਤੇ ਸਾਨੂੰ ਪਰਲੀ ਛੱਤ ਤੇ ਬਿਠਾ ਕੇ ਪੜ੍ਹਣ ਲਾ ਦਿੰਦੇ। ਇਕ ਦਿਨ ਮੁੰਡਿਆਂ ਨੂੰ ਸ਼ਰਾਰਤ ਸੁਝੀ। ਉਨ੍ਹਾਂ ਨੇ ਮੈਨੂੰ ਪੈ ਦੜ ਬਣਾਕ ਮੌਲਵੀ ਸਾਹਿਬ ਨੂੰ ਡਰਾਉਣਾ ਚਾਹਿਆ। ਮੇਰ ਸਾਰੇ ਕਪੜ ਲਾਹ ਕੇ ਮੇਰੇ ਪਿੰਡੇ ਉਤੇ ਸਾਰੀਆਂ ਦਵਾਤਾ ਦੀਆਂ ਸੂਫਾਂ ਦੀ ਸਿਆਹੀ ਮਲ ਦਿੱਤੀ ਅਤੇ ਕੇਸ ਖਿਲਾਰ ਕੇ ਲਕ ਨਾਲ ਘੁੰਗਰੂ ਬੰਨ੍ਹ ਦਿੱਤੇ। ਇਸ ਤਰ੍ਹਾਂ ਮੈਨੂੰ ਜ਼ਿਨ ਬਣਾ ਕੇ ਮੌਲਵੀ ਸਾਹਿਬ ਦੇ ਕੋਠੇ ਵੱਲ ਧੱਕ ਦਿੱਤਾ ਤੇ ਆਪ ਮਲਕੜੇ ਹੀ ਖਿਸਕ ਗਏ। ਮੈਂ ਮੌਲਵੀ ਸਾਹਿਬ ਦੇ ਮੰਜ਼ੇ ਦੁਆਲੇ ਭੌਣ ਲਗ ਪਿਆ। ਕੁਝ ਚਿਰ ਹੌਲੀ ਹੌਲੀ ਗੇੜੇ ਕਢਦਾ ਰਿਹਾ। ਜਦ ਮੌਲਵੀ ਹੁਰੀਂ ਉਠ ਕੇ ਬੈਠੇ ਅਤੇ ਤਸਬੀ ਫੇਰਨ ਲਗ, ਤਾਂ ਮੇਰੀ ਚਾਲ ਵੀ ਤਿਖੀ ਹੋ ਗਈ। ਮੌਲਵੀ ਸਾਹਿਬ 'ਲਾਹੌਲ ਵੱਲਾ ਕੂਤਾ ਇਲਾ ਬਿਲਾ' ਲਾਹੌਲ ਵੱਲਾ ਕੂਤਾ ਇਲਾ ਬਿਲਾ' ਦੀ ਮੁਹਾਰਨੀ ਰਟੀ ਜਾਣ, ਤੇ ਮੈਂ ਕੁਝ ਕੰਬਦਾ ਕੁਝ ਦੰਦ ਕਰੀਚਦਾ, ਹਵਾ ਨਾਲ ਖਹਿਬੜਦਾ ਜਾਵਾਂ। ਉਧਰ ਡਰ ਮਾਰਿਆਂ ਮੌਲਵੀ ਸਾਹਿਬ ਦਾ ਮੰਤਰ ਤੇਜ਼ ਹੋ ਰਿਹਾ ਸੀ, ਇਧਰ ਮੇਰੇ ਪੈਰ ਵੀ ਉਖੜ ਉਖੜ ਜਾਂਦੇ ਹਨ। ਮੌਲਵੀ ਸਾਹਿਬ ਕਿਹਾ ਕਰਦੇ ਸਨ ਕਿ ਸਾਨੂੰ ਜਿਨ ਭੂਤ ਵੱਸ ਕਰਨੇ ਆਉਂਦੇ ਹਨ। ਮੰਤਰ ਪੜ੍ਹਕੇ ਜਿੰਨ ਨੂੰ ਕੁੱਜ਼ ਵਿੱਚ ਬੰਦ ਕਰੀਦਾ ਹੈ। ਕਿ ਤੜਫ ਤੜਫ਼ ਕੇ ਬਾਹਰ ਆਉਣ ਲਈ ਤਰਲੇ ਕਰਦੇ ਹੈ। ਮੈਂ ਵੀ ਡਰ ਨਾਲ ਉਡੀਕ ਰਿਹਾ ਸਾਂ ਕਿ ਹੁਣੇ ਹੁਣੇ ਮੈਂ ਵੀ ਢਲ ਕੇ ਹਵਾ ਬਣ ਜਾਵਾਂਗਾ ਅਤੇ ਫਿਰ ਪਤਾ ਨਹੀਂ ਕਿਸ ਕੁੱਜੇ ਵਿਚ ਬੰਦ ਕਰ ਦੇਣ ਜਾਂ ਅਪਣੇ ਮੰਜੇ ਦੇ ਪਾਵੇ ਨਾਲ ਹੀ ਬੰਨ ਛੱਡਣ। ਸੋ ਮੈਂ ਉਥੋਂ ਭਜ ਨਿਕਲਿਆ ਅਤੇ ਪਉੜੀਆਂ ਤੋਂ ਲਹਿੰਦਾ, ਕੋਠੇ ਟੱਪਦਾ, ਗਲੀ ਵਿਚ ਆ ਗਿਆ ਮੌਲਵੀ ਸਾਹਿਬ ਵੀ ਪਿਛੇ ਪਿਛੇ ਸਨ।

ਮੈਂ ਢੱਲੇ ਦੀ ਢੱਕੀ ਤੋਂ ਲਹਿੰਦਾ ਸਿੱਧਾ ਸੂਹਾਂ ਵਲ ਮੂੰਹ ਕੀਤਾ। ਮੈਨੂੰ ਖਿਆਲ ਸੀ ਕਿ ਜਿੰਨਾਂ ਭੂਤਾਂ ਦੇ ਮੰਨਣ ਵਾਲੇ ਸਿਵਿਆਂ ਤੋਂ ਡਰਦੇ, ਇਸ ਲਈ ਮੈਂ ਵੀ ਦਰਿਆ ਕੰਢੇ ਪੁੱਜਾ, ਜਿੱਥੇ ਹਿੰਦੂ ਲੋਕ ਮੁਰਦੇ ਸਾੜਦੇ ਹਨ। ਇਹ ਦੇਖ ਕੇ ਮੌਲਵੀ ਹੁਰੀਂ ਪਿਛੇ ਪਰਤ ਗਏ ਤੇ ਮੈਂ ਸੁਖ ਦਾ ਸਾਹ ਲਿਆ।

ਪਹਿਲਾਂ ਤਾਂ ਮੈਂ ਸੂਹਾਂ ਦੇ ਪਾਣੀ ਤੇ ਰੇਤ ਨਾਲ ਮੱਲ ਮੱਲ ਕੇ ਪਿੰਡੇ ਤੋਂ ਸ਼ਾਹੀ ਲਾਹੀ। ਰਗੜ ਰਗੜ ਕੇ ਪਿੰਡਾ ਲਾਲ ਹੋ ਗਿਆ, ਪਰ ਸ਼ਾਹੀ ਲਹਿਨ ਤੇ ਨਾ ਆਵੇ, ਅੰਤ ਵਿਚ ਇਹ ਸੋਚਿਆ ਕਿ ਜਿਹੜੇ ਅੰਗ ਕਪੜਿਆਂ ਨਾਲ ਕੱਜੇ ਜਾਣੇ ਹਨ, ਉਨ੍ਹਾਂ ਤੋਂ ਸ਼ਾਹੀ ਵੀ ਨਾ ਲਹੇ, ਤਾਂ ਕੁਝ ਡਰ ਨਹੀਂ, ਪਰ ਮੂੰਹ ਅਤੇ ਹੱਥਾਂ ਤੇ ਨਹੀਂ ਰਹਿਣੀ ਚਾਹੀਦੀ। ਸੋ ਇਓਂ ਹੀ ਕਰਕੇ ਮੈਂ ਘਰ ਵਲ ਮੁੜ ਪਿਆ ਅਤੇ ਕੰਧੋ ਕੰਧੀ ਹੁੰਦਾ ਆਪਣੇ ਮੌਸਮੀ ਭਾਏ ਦੇ ਘਰ ਅਪੜ ਗਿਆ ਅਤੇ ਅਪਣੇ ਵਿੱਛੇ ਹੋਏ ਬਿਸਤਰੇ ਵਿਚ ਵੜ ਗਿਆ।

ਦੂਜੇ ਦਿਨ ਮੌਲਵੀ ਹੁਰਾਂ ਦੇ ਮੂੰਹ ਉਤੇ ਅਨੋਖੀ ਚਮਕ ਸੀ। ਉਹ ਸੁਆਦ ਲਾਕੇ ਦਸ ਰਹੇ ਸਨ ਕਿਵੇਂ ਰਾਤੀ ਇਕ ਜਿੰਨ ਆਇਆ ਸੀ ਤੇ ਜਿਵੇਂ ਮੰਤਰ ਪੜ੍ਹਕੇ ਜ਼ਦ ਉਸ ਨੂੰ ਕੂਜ਼ੇ ਵਿੱਚ ਬੰਦ ਕੀਤਾ ਤਾਂ ਉਹ ਕਿਵੇਂ ਹਾੜੇ ਕਢੇ ਅਤੇ ਬਾਹਰ ਨਿਕਲਣ ਲਈ ਕੂਜ਼ੇ ਨੂੰ ਭੁਆਂਟਣੀਆਂ ਦੇਵੇ। ਮੁੰਡੇ ਅਸਲੀਅਤ ਨੂੰ ਜਾਣਦੇ ਹੋਇਆਂ ਡਰ ਦੇ ਮਾਰਿਆਂ ਕੁਸਕਦੇ ਨਹੀਂ ਸਨ। ਪਰ ਸੁੱਖਾ ਸੁਨਿਆਰਾ ਰਹਿ ਨਾ ਸਕਿਆ। ਉਹ

ਹੱਥ ਪਿੱਛੇ ਮੂੰਹ ਕਰਕੇ ਗੁੜਕਦਾ ਅਤੇ ਹੱਥੋਂ,ਅੱਖੋਂ, ਮੂੰਹੋਂ ਝੂਲ ਝੂਲ ਪੈਂਦਾ। ਅੰਤ ਉਸ ਕੋਲੋਂ ਰਿਹਾ ਨਾ ਗਿਆ ਅਤੇ ਅਛੋਪਲੇ ਹੀ ਜਾ ਕੇ ਮੌਲਵੀ ਹੁਰਾਂ ਪਾਸ ਬਿਰਕ ਪਿਆ ਕਿ ਜਿੰਨ ਕੋਈ ਨਹੀਂ ਸੀ। ਉਹ ਤਾਂ ਤੇਜਾ ਸਿੰਘ ਸੀ ਜਿਸ ਨੇ ਪੈਂਦੜ ਦਾ ਰੂਪ ਧਾਰਿਆ ਸੀ। ਮੌਲਵੀ ਸਾਹਿਬ ਚੁਪ ਤਾਂ ਹੋ ਗਏ, ਪਰ ਉਨ੍ਹਾਂ ਦੀਆਂ ਅੱਖਾਂ ਚੋਂ ਲਹੂ ਚੋਂਦਾ ਸੀ।

ਇਕ ਵੇਰ ਮੈਨੂੰ ਸੂਹਾਂ ਵਿੱਚ ਲੱਗੇ ਜੰਦਰਾਂ ਦੇ ਆਟਾ ਪਿਹਾਉਣ ਲਈ ਕਣਕ ਦੀ ਬੋਰੀ ਦੇ ਕੇ ਘੱਲਿਆ ਗਿਆ। ਨਾਲ ਸੀ ਤਾਇਆ ਜਗਨਨਾਥ। ਸਾਰਾ ਦਿਨ ਸੂਹਾਂ ਦੇ ਰੇਤੜ ਵਿਚ ਰਿੜ ਰਿੜ ਕੇ ਖੇਡਾਂ ਖੇਡਦਾ ਰਿਹਾ। ਮੇਰੀ ਪਿਹਾਉਣ ਦੀ ਵਾਰੀ ਨੌਂ ਵਜੇ ਰਾਤ ਦੇ ਆਈ। ਅੱਧੀ ਰਾਤ ਦੇ ਮਰਰੋਂ ਮੇਰੀ ਬੋਰੀ ਪੀਠੀ ਗਈ ਅਤੇ ਮੈਂ ਤੇ ਜਗਨਨਾਥ ਆਪੋ ਅਪਣੀ ਬੋਰੀ ਚੁਕ ਕੇ ਪਿੰਡ ਵਲ ਤੁਰੇ। ਰਸਤੇ ਵਿੱਚ ਸਿਵੇ ਆਉਂਦੇ ਸਨ, ਜਿਥੇ ਅਰਬੀ ਪੜ੍ਹਾਉਣ ਵਾਲਾ ਚੰਦਰਭਾਨ ਸਾੜਿਆ ਗਿਆ ਸੀ। ਕਹਿੰਦੇ ਸਨ ਕਿ ਹਿੰਦੂ ਹੋਕੇ ਅਰਬੀ ਪੜ੍ਹਾਉਣ ਵਾਲਾ ਆਦਮੀ ਜ਼ਰੂਰ ਜਿੰਨ ਬਣਿਆ ਹਊ। ਸੋ ਜਗਨਨਾਥ ਨੇ ਮੈਨੂੰ ਕਿਹਾ ਬੱਚ ਕੇ ਲੰਘੀਂ, ਰਸਤੇ ਵਿਚ ਚੰਦਰਭਾਨ ਦੀ ਚਿਹਾਣੀ ਆਉਣੀ ਊ।" ਨਿਸ਼ਾਨੀ ਉਸਦੀ ਲਾਲ ਟਾਕੀ ਐ, ਜੋ ਚਾਰ ਕਿੱਲੀਆਂ ਉਤੇ ਵਿਛੀ ਹਊ। ਅਸੀਂ ਦੋ ਕੁ ਵਜੇ ਚਲੇ ਅਤੇ ਦਿਲ ਵਿਚ ਚੰਦਰਭਾਨ ਕੋਲੋਂ ਬਚ ਕੇ ਲੰਘਣ ਦੀਆਂ ਸੋਚਾਂ ਸੋਚਦੇ ਗਏ। ਪਰ ਹੋਈ ਉਹੋ ਗਲ ਜਿਸ ਦਾ ਡਰ ਸੀ। ਅਸੀਂ ਚਾਹੁੰਦੇ ਸਾ ਕਿ ਚਾਰ ਕਿੱਲੀਆਂ ਵਾਲੀ ਲਾਲ ਟਾਕੀ ਵਲ ਨਾ ਜਾਈਏ, ਪਰ ਪੈਰ ਸਾਨੂੰ ਉਧਰ ਹੀ ਲੈ ਗਏ। ਹਨੇਰੇ ਵਿਚ ਜਗਨ ਨਾਥ ਨੇ ਚੀਕ ਮਾਰ ਕੇ ਕਿਹਾ, "ਆਹ ਈ ਚੰਦਰ ਭਾਨ ਵਾਲੀ ਥਾਂ। ਇਹ ਸੁਣ ਕੇ ਮੇਰੇ ਸਿਰੋਂ ਬੋਰੀ ਡਿੱਗ ਪਈ। ਪਰ ਜਗਨ ਨਾਥ ਤ੍ਰਹਿ ਕੇ ਭੱਜ ਗਿਆ ਅਤੇ ਵਗੋ ਤਗ ਪਿੰਡ ਜਾ ਅਪੜਿਆ। ਮੈਂ ਬੋਰੀ ਨੂੰ ਛੱਡ ਕੇ ਕਿਵੇਂ ਜਾਂਦਾ: ਉਥੇ ਬੋਰੀ ਚੁਕਾਉਣ ਵਾਲਾ ਵੀ ਕੋਈ ਨਹੀਂ ਸੀ। ਸੋ ਮੈਂ ਕੋਲ ਦੇ ਖੂਹ ਤੇ ਚਲਾ ਗਿਆ ਅਤੇ ਡਰ ਤੋਂ ਬਚਣ ਲਈ ਇਕ ਤੂਤ ਨੂੰ ਜੱਫਾ ਪਾ ਲਿਆ। ਜਦ ਤੋੜੀ ਮੂੰਹ ਝਾਖਰਾ ਨਾ ਹੋ ਗਿਆ, ਮੇਰੀ ਨਜ਼ਰ ਆਟੇ ਦੀ ਬੋਰੀ ਵਲ ਹੀ ਲੱਗੀ ਰਹੀ। ਜਦ ਚਾਨਣਾ ਹੋਇਆ ਤਾਂ ਮੈਂ ਤੂਤ ਨੂੰ ਛੱਡ ਕੇ ਹੌਲੀ ਹੌਲੀ ਬੋਰੀ ਵਲ ਗਿਆ ਅਤੇ ਇਕ ਰਾਹ ਜਾਂਦੇ ਪਾਸੋਂ ਚੁਕਵਾ ਕੇ ਘਰ ਲੈ ਗਿਆ।

-ਜੱਗ ਬੀਤੀਆਂ

## ● ਚੜ੍ਹਦੇ ਹੋਏ ਸੂਰਜ ●

— ਗੁਰਾਂਦਿੱਤਾ ਸਿੰਘ ਸੁੱਖਣਵਾਲਾ
ਜਥੇਬੰਦਕ ਸਕੱਤਰ
ਭਾਰਤੀ ਕਿਸਾਨ ਯੂਨੀਅਨ

*

ਮੈਂ ਇਕਸਾਲ ਤੋਂ ਤੁਹਾਡਾ ਪਰਚਾ 'ਤਰਕਸ਼ੀਲ' ਪੜ੍ਹਦਾ ਆ ਰਿਹਾ ਹਾ। ਮੈਂ ਅਪਣੀ ਜਿੰਦਗੀ ਦੇ ਤਜ਼ਰਬਿਆਂ ਤੋਂ ਤਰਕਸ਼ੀਲ ਬਣਿਆ। ਪਰ ਤੁਹਾਡੇ ਇਸ ਪਰਚੇ ਨੇ ਮੇਰੇ ਵਿਚਾਰਾਂ ਵਿੱਚ ਇਨਕਲਾਬ ਹੀ ਲੈ ਆਂਦਾ। ਅੱਜ ਸਾਡੇ ਦੇਸ਼ ਵਿੱਚ ਧਾਰਮਿਕ ਕੱਟੜਤਾ ਫਿਰਕਾਪ੍ਰਸਤੀ, ਅੰਧ ਵਿਸ਼ਵਾਸ਼ ਨਾਲ ਮਨੁੱਖਤਾ ਲਹੂ ਲੁਹਾਣ ਹੋ ਰਹੀ ਹੈ। ਲੋਕ ਮੱਟੀਆਂ, ਮਸਾਣੀਆਂ, ਮੰਦਰਾਂ ਅਤੇ ਮਸਜਿਦਾਂ ਦੀਆਂ ਇੱਟਾ ਨਾਲ ਆਪਣਾ ਨੱਕ ਰਗੜ ਰਹੇ ਹਨ। ਸਰਕਾਰ ਪਾੜੋ ਤੇ ਰਾਜ ਕਰੋ ਦੇ ਸਿਧਾਂਤ ਮੁਤਾਬਕ ਆਪਣੇ ਪ੍ਰਚਾਰ ਸਾਧਨਾ ਰਾਹੀ-ਰਾਜਨੀਤਕ ਅਤੇ ਧਨ ਸ਼ਕਤੀ ਰਾਹੀਂ ਲੋਕਾਂ ਨੂੰ ਅੰਧਵਿਸ਼ਵਾਸ਼ ਵਲ ਧੱਕ ਰਹੀ ਹੈ। ਉਥੇ ਤੁਹਾਡੇ ਜਿਹੇ ਬੁਧੀਜੀਵੀ ਲੋਕਾਂ ਵਲੋਂ ਵਿਗਿਆਨਕ ਸੋਚ ਬਨਾਉਣ ਲਈ ਤਰਕਸ਼ੀਲ ਮੈਗ-ਜ਼ੀਨ ਦਾ ਪ੍ਰਕਾਸ਼ਨ ਕਰਨਾ ਇਕ ਇਨਕਲਾਬੀ ਕਦਮ ਹੀ ਕਿਹਾ ਜਾ ਸਕਦਾ ਹੈ। ਉਹ ਦਿਨ ਦੂਰ ਨਹੀਂ ਜਦੋਂ ਤਰਕ ਦੇ ਸੂਰਜ ਦੀ ਰੋਸ਼ਨੀ ਸਾਡੇ ਸਾਰੇ ਦੇਸ਼ ਵਾਸੀਆਂ ਤੇ ਪੈਣ ਲਗੇਗੀ। ਸੱਚ ਹਰ ਕਿਸੇ ਨੂੰ ਨੰਗੇ ਮੂੰਹ ਦਿਸੇਗਾ। ਇਸ ਸੱਚ ਦੇ ਝਲਕਾਰੇ ਮੈਂ ਦੇਖੇ ਹਨ। ਇਸੇ ਲਈ ਮੈਂ ਤਰਕਸ਼ੀਲ ਬਣਿਆ।

ਮੈਂ ਤਰਕਸ਼ੀਲ ਕਿਵੇ ਬਣਿਆਂ? ਮੈਗਜੀਨ ਦੇ ਪਾਠਕਾਂ ਨਾਲ ਮੈਂ ਆਪਣੀ ਗੱਲ ਸਾਂਝੀ ਕਰਨੀ ਚਾਹੁੰਦਾ ਹਾਂ ਮੈਂ ਆਪਣੇ ਘਰ ਵਿਚ ਮਾਂ ਬਾਪ ਦਾ ਇਕਲੌਤਾ ਪੁੱਤਰ ਹਾਂ। ਮੇਰੇ ਪੰਜ ਭੈਣਾਂ ਹਨ। ਮੇਰੇ ਬਾਪ ਦੇ ਬੀਮਾਰ ਰਹਿਣ ਕਾਰਣ ਮੈਂ ਅਪਣੇ ਘਰ ਦਾ ਕਾਰੋਬਾਰ ਛੋਟੀ ਉਮਰ ਵਿਚ ਹੀ ਸਾਂਭ ਲਿਆ ਸੀ। ਇਸ ਮਜ਼ਬੂਰੀ ਕਰਕੇ ਮੇਰੀ ਪੜ੍ਹਾਈ ਵੀ ਪੂਰੀ ਨਾ ਹੋ ਸਕੀ ਵੱਡੀ ਭੈਣ ਤੋਂ ਬਾਅਦ ਚਾਰ ਭੈਣਾਂ ਦੀ ਸ਼ਾਦੀ ਮੈਂ ਆਪ ਕੀਤੀ ਮਾਂ ਵੀ ਅਧਰੰਗ ਦੀ ਮਰੀਜ ਸੀ। ਮਾਂ ਬਾਪ ਦਾ ਇਲਾਜ ਮੈਂ ਬੜੀਆਂ ਤਕਲੀਫਾਂ ਝੱਲ ਕੇ ਕਰਵਾਇਆ। ਇਨਾਂ ਦੁਖਾਂ ਨਾਲ ਨਜਿੱਠਦਿਆਂ ਹੀ ਮੈਨੂੰ ਹਸਪਤਾਲ, ਜੋਤਸੀਆਂ, ਚੇਲਿਆਂ ਤੇ ਜੰਤਰ ਮੰਤਰ ਲਿਖਣ ਵਾਲਿਆਂ ਮੱਟੀਆਂ, ਮਸਾਣੀਆਂ ਆਦਿ ਦੇ ਤਜਰਬਿਆਂ ਚੋਂ ਲੰਘਣਾ ਪਿਆ। ਮੇਰਾ ਬਾਪ ਸੱਤ ਸਾਲ ਬੀਮਾਰ ਰਿਹਾ। ਮਾਂ ਜਿਥੇ ਵੀ ਸਾਧ ਸੰਤ ਤੋਂ ਦਵਾਈ ਲੈਣ ਜਾਂਦੀ, ਮੈਂ ਨਾਲ ਜਾਂਦਾ। ਮੈਂ ਆਪਣੀ ਮਾਂ ਨੂੰ ਪੁਛਦਾ ਰਹਿੰਦਾ, ਕਿ ਜੇ ਆਪਾਂ ਡਾਕਟਰ ਕੋਲ ਗਏ ਤਾਂ ਉਸਨੇ ਹਸਪਤਾਲ 'ਚ ਮਰੀਜ਼ ਦਾਖਲ ਕਰਨ ਨੂੰ ਕਿਹਾ ਤੇ ਠੀਕ ਹੋਣ ਦਾ ਭਰੋਸਾ ਦਿੱਤਾ। ਜੇ ਆਪਾਂ ਜੋਤਸ਼ੀ ਕੋਲ ਗਏ। ਤਾਂ ਉਸਨੇ ਛਨਿਚਰ ਗ੍ਰਹਿ ਦੀ ਸਾੜਸਤੀ ਦੱਸੀ ਸੀ। ਗ੍ਰਹਿ ਦਾ ਉਪਾਅ ਵੀ ਕਰਾਇਆਂ। ਪਰ ਠੀਕ ਨਾ ਹੋਇਆ। ਜੇ ਜੰਤਰ ਲਿਖਣ ਵਾਲੇ ਕੋਲ ਗਏ ਤਾਂ ਉਸਨੇ ਸੌ ਰੁਪਏ ਦੇ ਤਵੀਜ ਦੇ ਦਿੱਤੇ ਫਿਰ ਵੀ ਠੀਕ ਨਾ ਹੋਇਆ। ਜੇ ਚੇਲੇ ਕੋਲ 2 ਕਿਲੋ ਕਣਕ ਲੈਕੇ ਗਏ, ਤੇ ਮੱਟੀਆਂ ਨੂੰ ਲੱਸੀਆਂ ਪਾਈਆਂ ਤਾਂ ਠੀਕ ਨਾ ਹੋਇਆ। ਹਸਪਤਾਲੋਂ ਦੋ ਵਾਰ ਫਾਇਦਾ ਜ਼ਰੂਰ ਹੋਇਆ।" ਪਰ ਮਾਂ ਵਰਜਦੀ ਤੇ ਕਿਸੇ ਦੀ ਨਿੰਦਿਆਂ ਕਰਨ ਤੋਂ ਰੋਕਦੀ। ਨਾਲ ਹੀ ਆਖਦੀ ਇਉ ਕਰਿਆਂ ਫਾਇਦਾ ਨਹੀਂ ਹੁੰਦਾ। ਫੇਰ ਸਲਾਹ ਦਿੰਦੀ ਹੁਣ ਸਿਆਣੇ ਕੋਲੋਂ ਘਰਦਾ ਉਪਾ ਕਰਕੇ ਵੇਖਾਂਗੇ। ਅਸੀਂ ਘਰ ਬਦਲ ਕੇ ਬਾਹਰ ਬਣਾ ਲਿਆ। ਬਾਪ ਗੁਜ਼ਰ ਗਿਆ ਪਰ ਮਾਂ ਦੇ ਦਿਲ ਦਾ ਵਹਿਮ ਕਾਇਮ ਸੀ।

ਮੈਂ ਜਦੋਂ ਸਾਰੇ ਵਹਿਮਾਂ ਭਰਮਾਂ 'ਚ ਪਾਉਣ ਵਾਲੇ ਪਖੰਡੀਆਂ ਨੂੰ ਵੇਖ ਲਿਆਂ ਤਾਂ ਮੈਂ ਇਹੋ ਜਿਹਾ ਕੁਝ ਵੀ ਕਰਨ ਤੋਂ ਮੁਨਕਰ ਹੋ ਗਿਆ। ਮੇਰੀ ਮਾਂ ਨੇ ਮੇਰੇ ਬੇਲੀਆਂ ਨੂੰ ਆਖਿਆ," ਕਿ ਪਿਉ ਵਾਲੀਆਂ ਦੇ ਕਸਰਾਂ ਮੇਰੇ ਪੁੱਤ 'ਚ ਆ ਗਈਆਂ ਹਨ। ਇਹ ਮੇਰਾ ਕਹਿਣਾ ਨਹੀਂ ਮੰਨਦਾ, ਕਿਸੇ ਸਿਆਣੇ ਕੋਲੋਂ ਇਲਾਜ ਨਹੀਂ ਕਰਾਉਂਦਾ।" ਮੇਰੇ ਬੇਲੀ ਵੀ ਹਮਖਿਆਲ ਸਨ। ਮਾਂ ਨੂੰ ਰਾਜ਼ੀ ਕਰਨ ਲਈ ਉਹ ਨਾਟਕ ਕਰਦੇ ਤੇ ਪੁੱਛਦੇ ਕਿ ਕਿਸ ਸਿਆਣੇ ਕੋਲ ਲੈਕੇ ਚਲੀਏ। ਮੈਂ ਆਪਣੇ ਘਰ ਵਿੱਚ ਤਿੰਨ ਕੰਮ ਸ਼ੁਰੂ ਕੀਤੇ ਸਨ ਕਦੇ ਵਿਹਲ ਨਹੀਂ ਸੀ ਲਗਦੀ।

ਮੇਰੇ ਦੋਸਤਾਂ ਤੇ ਮਸ਼ਕਰੀ ਕਰਨੀ ਤੇ ਮਾਂ ਨੂੰ ਆਖਦਾ ਮਾਂ ਹੁਣ ਇਸਨੂੰ ਤੁਰਦੀ ਫਿਰਦੀ ਜਿਉਂਦੀ ਭੂਤ ਚਿੰਬੜਨ ਵਾਲੀ ਹੈ ਤੂੰ ਸਾਨੂੰ ਫਿਰ ਸੱਚੀਂ ਅਸੀਂ ਸਾਰੀਆਂ ਭੂਤਾਂ ਦਾ ਇਲਾਜ਼ ਇਕੱਠਾ ਹੀ ਕਰ ਲਵਾਂਗੇ।" ਮਾਂ ਆਵਦੇ ਦਿਲ 'ਚ ਮੇਰੇ ਵਿਆਹ ਦਾ ਸੁਫਨਾ ਲੈਣ ਲਗ ਜਾਂਦੀ। ਇਉਂ ਅਸੀਂ ਸਾਰੇ ਖੁਸ਼ ਹੋ ਜਾਂਦੇ ਇਸ ਤਰ੍ਹਾਂ ਮੈਂ ਅਤੇ ਮੇਰੇ ਬੇਲੀਆਂ ਨੇ ਮਾਂ ਨੂੰ ਕਦੇ ਨਾਰਾਜ ਨਹੀਂ ਹੋਣ ਦਿੱਤਾ। ਅਧਰੰਗ ਦਾ ਦੌਰਾ ਮਾਂ ਪੈਣ ਕਾਰਣ ਮਰ ਗਈ। ਸਾਡੇ ਘਰ ਵਿਚੋਂ ਅੰਧਵਿਸ਼ਵਾਸ਼ਾਂ ਦੇ ਬੋਝ ਹੇਠ ਪਿਸ ਰਿਹਾ ਇਕ ਜੀਅ ਮੁਕ ਗਿਆ।

ਮੈਂ ਅਪਣੀ ਜੀਵਨ ਸਾਥਣ ਨੂੰ ਵੀ ਪੂਰੀ ਤਰ੍ਹਾਂ ਤਰਕਸ਼ੀਲ ਬਨਣ ਵਿਚ ਮਦਦ ਕੀਤੀ। ਉਹ ਅਕਸਰ ਪੁਛਦੀ ਕਿ ਹਾਦਸਾ ਹੋਣ ਬਾਅਦ ਮਰੇ ਆਦਮੀ ਦੀ ਰੂਹ ਕਿਸੇ ਹੋਰ ਆਦਮੀ ਵਿਚ ਕਿਉਂ ਬੋਲ ਪੈਂਦੀ ਹੈ। ਕੀ ਇਹ ਠੀਕ ਹੈ। ਮੈਂ ਉਸਨੂੰ ਜੁਆਬ ਦਿੰਦਾ," ਕਿ ਜੇ ਕਿਸੇ ਮਰੇ ਆਦਮੀ ਦੀ ਰੂਹ ਇਸ ਤਰ੍ਹਾਂ ਆਕੇ ਬੋਲ ਸਕਦੀ ਹੁੰਦੀ ਤਾਂ ਉਹ ਫੌਰਨ ਹੀ ਘਰਦੇ ਮੈਂਬਰਾਂ ਨੂੰ ਹਾਦਸੇ ਬਾਰੇ ਤੇ ਥਾਂ ਬਾਰੇ ਇਤਲਾਹ ਦਿੰਦੀ ਜਾਂ ਕਤਲ ਹੋਣ ਵਾਲਾ ਵਿਅਕਤੀ ਅਦਾਲਤ ਵਿਚ ਆਵਦੇ ਗਵਾਹ ਵਿਚ ਆਕੇ ਜੱਜ ਨੂੰ ਕਤਲ ਦੀ ਸੱਚੀ ਕਹਾਣੀ ਦਸ ਕੇ ਕਾਤਲ ਨੂੰ ਸਜ਼ਾ ਦੁਆ ਦਿੰਦਾ। ਪਰ ਇਉ ਨਹੀਂ। ਇਸ ਤੋਂ ਸਾਬਤ ਹੁੰਦਾ ਹੈ ਕਿ ਸਭ ਮਨਘੜਤ ਗੱਲਾਂ ਹਨ ਜਾਂ ਬੀਮਾਰ ਮਨਾਂ ਦੀ ਉਪਜ।" ਘਰ ਵਿਚ ਚਲਦੀ ਮੇਰੀ ਵਿਚਾਰ ਚਰਚਾ ਅਤੇ ਜੀਵਨ ਸਾਥਣ ਦੇ ਅਗਾਂਹਵਧੂ ਸਾਥ ਦੇ ਅਸਰ ਕਰਕੇ ਮੇਰੇ ਦੋ ਬੱਚੇ ਵੀ ਤਰਕਹੀਨ ਵਿਚਾਰਾਂ ਤੋਂ ਮੁਕਤ ਹਨ।

●

## ਸੰਗੀ ਸਾਥੀ

—ਜਸਵੰਤ ਸਿੰਘ ਧੌਲਾ ਤੇ ਸਰਬਜੀਤ ਕੌਰ ਖੋਖਰ ਨੇ ਆਪਣੇ ਵਿਆਹ ਦੀ ਖੁਸ਼ੀ 'ਚ ਤਰਕਸ਼ੀਲ ਲਈ 100 ਰੁ: ਸਹਾਇਤਾ ਭੇਜੀ ਹੈ।

— ਵਰਿੰਦਰ ਕੁਮਾਰ ਸਮਰਾ,ਸਾਊਥਹਾਲ(ਇੰਗਲੈਂਡ) ਵੱਲੋਂ ਸਹਾਇਤਾ 333+100=433 ਰੁਪਏ

—ਕਰਨੈਲ ਸਿੰਘ ਮਹਿਰਾਜ ਨੇ ਕੇਸ ਠੀਕ ਹੋਣ ਤੇ 100 ਰੁਪਏ ਸਹਾਇਤਾ ਭੇਜੀ ਹੈ।

—ਤੇਜਾ ਸਿੰਘ ਬੁਰਜ ਗਿੱਲ ਤੋਂ ਕੇਸ ਠੀਕ ਹੋਣ ਤੇ 50 ਰੁਪਏ ਤਰਕਸ਼ੀਲ ਲਈ ਭੇਜੇ।

—ਅਦਾਰਾ ਤਰਕਸ਼ੀਲ ਧੰਨਵਾਦੀ ਹੈ

## ਨਵੀਂ ਸੂਬਾ ਪ੍ਰੀਜ਼ੀਡੀਅਮ

| | |
|---|---|
| ਪ੍ਰਧਾਨ | - ਗੁਰਚਰਨ ਖੇਮੋਆਣਾ |
| ਮੀਤ ਪ੍ਰਧਾਨ | - ਕ੍ਰਿਸ਼ਨ ਬਰਗਾੜੀ |
| ਜਨਰਲ ਸਕੱਤਰ | - ਰਮੇਸ਼ ਤਰਕ, ਬੋਹਾ |
| ਪ੍ਰੈਸ ਸਕੱਤਰ | - ਸੁਖਦੇਵ ਧੂਰੀ |
| ਖਜ਼ਾਨਚੀ | - ਅਜੀਤ ਸਿੰਘ ਪ੍ਰਦੇਸੀ |
| ਕਨਵੀਨਰ ਮੈਗਜੀਨ | - ਰਜਿੰਦਰ ਸਿੰਘ ਭਦੌੜ |

ਨੋਟ: ਸਾਰੀਆਂ ਇਕਾਈਆਂ ਦੇ ਪ੍ਰਧਾਨ/ਸਕੱਤਰ ਚੋਣ ਸਬੰਧੀ ਵੇਰਵਾ ਸੰਪਾਦਕ ਨੂੰ ਤੁਰੰਤ ਭੇਜਣ।

## ਸ਼ੰਕਾ - ਨਵਿਰਤੀ

? ਜੇਕਰ ਮਨੁੱਖ ਬੋਲ ਸਕਦਾ ਹੈ ਤਾਂ ਪਸ਼ੂ, ਪੰਛੀ ਕਿਉਂ ਨਹੀਂ ਬੋਲ ਸਕਦੇ ?

—ਰਾਜਪਾਲ ਸਿੰਘ ਮਾਨ. ਘੀਟਕਲਾਂ

ਸਾਇੰਸ ਦੀ ਧਾਰਨਾ ਮੁਤਾਬਿਕ ਜਦ ਵੀ ਕੋਈ ਨਸਲ ਇਸ ਧਰਤੀ ਤੇ ਪੈਦਾ ਹੋਈ, ਉਹ ਤਾਂ ਹੀ ਇੱਥੇ ਰਹਿ ਸਕੀ ਜੇਕਰ ਉਹ ਹਾਸਿਲ ਹਾਲਤਾਂ ਅਤੇ ਮੌਸਮ ਅਨੁਸਾਰ ਆਪਣਾ ਅਨੁਕੂਲਣ (ਢਲਣ ਦੀ ਪ੍ਰਕਿਰਿਆ) ਕਰ ਸਕੀ ਅਤੇ ਆਲੇ ਦੁਆਲੇ ਦੀ ਬਨਸਪਤੀ ਤੇ ਜਾਨਵਰਾਂ ਦੇ ਟਾਕਰੇ ਤੇ ਆਪਣਾ ਗੁਜ਼ਾਰਾ ਕਰ ਸਕੀ ਇਸੇ ਤਰ੍ਹਾਂ ਜਦ ਮਨੁੱਖ ਪੈਦਾ ਹੋਇਆ ਤਾਂ ਉਸ ਵਿੱਚ ਵੀ ਕੁਝ ਵਿਲੱਖਣ ਗੁਣ ਸਨ. ਜੋ ਉਸਨੂੰ ਦੂਸਰੇ ਜਾਨਵਰਾਂ ਤੋਂ ਵਖਰਾ ਅਤੇ ਚੰਗਾ ਬਣਾਉਂਦੇ ਸਨ। ਬੋਲੀ ਉਨ੍ਹਾਂ ਵਿੱਚੋਂ ਇਕ ਹੈ। ਇਸ ਗੁਣ ਦੇ ਪ੍ਰਫੁਲਤ ਹੋਣ ਲਈ ਸਭ ਤੋਂ ਜ਼ਰੂਰੀ ਅਤੇ ਮੁਢਲੀ ਗੱਲ ਉੱਤਮ ਦਿਮਾਗ ਦਾ ਹੋਣਾ ਹੈ। ਆਵਾਜ਼ ਕਢਣ ਲਈ ਅੰਗ ਤਾਂ ਬਹੁਤ ਜਾਨਵਰਾਂ ਵਿੱਚ ਹਨ ਪਰੰਤੂ ਕਈ ਅੰਗਾਂ ਦੇ ਸੁਮੇਲ ਨਾਲ ਵਿਕੋਲਿੱਤਰੀਆਂ ਕਿਸਮਾਂ ਦੀਆਂ ਆਵਾਜ਼ਾਂ ਕਢਾਉਣ ਯੋਗ ਦਿਮਾਗ ਨਹੀਂ ਹੈ। ਮਨੁੱਖ ਦਾ ਦਿਮਾਗ ਹੀ ਆਵਾਜ਼ ਤੰਦਾਂ (Vocal Cords), ਫੇਫੜੇ, ਗਲ, ਜੀਭ, ਤਾਲੂਏ, ਦੰਦ ਅਤੇ ਬੁਲ੍ਹਾਂ ਦੇ ਠੀਕ ਠੀਕ ਸੁਮੇਲ ਨਾਲ ਅੱਖਰ ਸ਼ਬਦ ਉਚਾਰਣ ਦੇ ਯੋਗ ਹੋ ਸਕਿਆ ਹੈ, ਜਦੋਂ ਕਿ ਹੋਰ ਜਾਨਵਰ ਇਸ ਗੱਲ ਤੋਂ ਵਿਰਵੇ ਹਨ।

—ਡਾ: ਬਲਜਿੰਦਰ ਸੇਖੋਂ ਬਠਿੰਡਾ

○

ਬਰਸਾਤ ਦੀ ਰੁੱਤ ਵਿੱਚ ਜਦੋਂ ਮੀਂਹ ਵਰਦਾ ਹੈ ਤਾਂ ਪੀਲੇ ਰੰਗ ਦੇ ਡੱਡੂ ਕਿਥੋਂ ਆਉਂਦੇ ਹਨ।

(ੳ) ਕੀ ਉਹ ਬੱਦਲਾਂ ਵਿੱਚੋਂ ਡਿਗਦੇ ਹਨ।

(ਅ) ਕੀ ਉਹ ਧਰਤੀ ਵਿੱਚੋਂ ਨਿਕਲਦੇ ਹਨ।

(ੲ) ਸਰਦੀ ਦੀ ਰੁੱਤ ਵਿੱਚ ਵਰ੍ਹਦੇ ਮੀਂਹ ਦੌਰਾਨ ਡੱਡੂ ਕਿਉਂ ਨਹੀਂ ਨਿਕਲਦ।

(ਸ) ਚੀਚ ਵਹੁਟੀਆਂ ਬਰਸਾਤ ਦੇ ਮੌਸਮ 'ਚ ਹੀ ਕਿਉਂ ਦਿਸਦੀਆਂ ਹਨ।

—ਬਲਕਾਰ ਸਿੰਘ ਬਲੌਕਾ : (ਪੰਜਾਵਾ)

ਡੱਡੂ ਬੱਦਲਾਂ ਵਿੱਚੋਂ ਨਹੀਂ ਡਿੱਗਦੇ। ਤੁਹਾਡੇ ਖ਼ੱਤ ਵਿਚਲੀ ਇਹ ਦਲੀਲ ਵੀ ਠੀਕ ਹੈ ਕਿ ਜੇ ਬੱਦਲਾਂ ਵਿਚੋਂ ਡੱਡੂ ਡਿਗਦੇ ਹੋਣ ਤਾਂ ਕੋਠਿਆਂ ਦੀਆਂ ਛੱਤਾਂ ਉਪਰ ਕਿਉਂ ਨਹੀਂ ਡਿੱਗਦੇ, ਸਿਰਫ ਪਾਣੀ ਦੇ ਟੋਇਆਂ ਨੇੜੇ ਹੀ ਕਿਉਂ ਹੁੰਦੇ ਹੁੰਦੇ ਹਨ। ਨੰਗੀ ਅੱਖ ਨੂੰ ਛੋਟੇ ਪਲ ਰਹੇ ਡੱਡੂਆਂ ਬਾਰੇ ਪਤਾ ਹੀ ਨਹੀਂ ਲਗਦਾ ਕਿਉਂ ਕਿ ਬੱਚੇ ਆਂਡਿਆਂ ਵਿਚੋਂ ਨਿਕਲਣ ਉਪਰੰਤ ਪਾਣੀ ਵਿੱਚ ਪਲਦੇ ਹਨ। ਉਹ ਬਿਲਕਲ ਮੱਛੀਆਂ ਦੇ ਪੂੰਗ ਜਿਹੇ ਹੁੰਦੇ। ਉਹਨਾਂ ਦੇ ਪੂਛ ਹੁੰਦੀ ਹੈ ਤੇ ਕਈ ਵਾਰ ਮੱਛੀ ਹਣ ਦਾ ਭੁਲੇਖਾ ਪਾ ਦਿੰਦੇ ਹਨ। ਉਂਝ ਵੀ ਬੱਦਲ ਪਾਣੀ ਦੇ ਸੰਘਣੇ ਵਾਸ਼ਪਕਣਾਂ ਦੇ ਬਣੇ ਹੁੰਦੇ ਹਨ ਅਤੇ ਇਹ ਵਾਸ਼ਪਕਣ ਕਿਸੇ ਵੀ ਡੱਡੂ ਵਰਗੀ ਸ਼ੈਅ ਨੂੰ ਜ਼ਹਾਜ਼ ਵਾਂਗ ਚੱਕਣ ਤੇ ਉਡਾਉਣ ਦੇ ਸਮਰਥ ਨਹੀਂ ਹੁੰਦੇ।

ਜਾਨਵਰ ਦੋ ਕਿਸਮ ਦੇ ਹੁੰਦੇ ਹਨ। ਇਕ ਕਿਸਮ ਦੇ ਜਾਨਵਰਾਂ ਦੇ ਸਰੀਰ ਦਾ ਤਾਪਮਾਨ ਇਕਸਾਰ ਰਹਿੰਦਾ ਹੈ। ਜਿਵੇਂ ਪੰਛੀ ਤੇ ਦੁੱਧ ਦੇਣ ਵਾਲੇ ਜਾਨਵਰ ਬਾਹਰਲਾ ਮੌਸਮ ਭਾਵੇਂ ਸਰਦੀ ਦਾ ਹੋਵੇ ਜਾਂ ਗਰਮੀ। ਦੂਸਰੀ ਕਿਸਮ ਦੇ ਜਾਨਵਰਾਂ ਦਾ ਤਾਪਮਾਨ ਮੌਸਮ ਅਨੁਸਾਰ ਘਟਦਾ ਵਧਦਾ ਰਹਿੰਦਾ ਹੈ। ਪਹਿਲੀ ਕਿਸਮ ਵਿੱਚ ਡੱਡੂ, ਸੱਪ ਅਤੇ ਕਿਰਲੀਆਂ ਆਦਿ ਆਉਂਦੇ ਹਨ। ਸਰਦੀਆਂ ਇਹ ਲੁਕ ਕੇ ਕਢਦੇ ਹਨ ਅਤੇ ਇੰਨ੍ਹਾਂ ਲਈ ਤੁਰਨਾ ਫਿਰਨਾ ਵੀ ਮੁਹਾਲ ਹੁੰਦਾ ਹੈ। ਡੱਡੂ ਗਾਰੇ ਵਿੱਚ ਲੁਕ ਕੇ ਸਰਦੀ ਲਘਾਉਂਦੇ ਹਨ। ਇਹ ਛੇ ਮਹੀਨਿਆਂ ਤਕ ਬਿਨ੍ਹਾਂ ਖਾਧੇ ਪੀਤਿਆਂ ਲੰਘਾ ਦਿੰਦੇ ਹਨ। ਇਹ ਸਰਦੀ ਦੀ ਬਰਸਾਤ ਵਿੱਚ ਵੀ ਨਹੀਂ ਨਿਕਲਦੇ।

ਇਹੋ ਗੱਲ ਚੀਚ ਵਹੁਟੀਆਂ ਉੱਪਰ ਲਾਗੂ ਹੁੰਦੀ ਹੈ।

—ਡਾ: ਬਲਜਿੰਦਰ ਸੇਖੋਂ ਬਠਿੰਡਾ

○



?—(ੳ) ਪਾਣੀ ਨਿਵਾਣਾਂ ਵਲ ਅਤੇ ਅੱਗ ਉਚਾਣਾਂ ਵਲ ਕਿਉਂ ਵਧਦੀ ਹੈ।

(ਅ) ਜਦੋਂ ਕੁੱਤੇ ਰਾਤਾਂ ਨੂੰ ਭੌਂਕਦੇ ਹਨ ਤਾਂ ਕੋਈ ਨਾ ਕੋਈ ਥੋੜੇ ਸਮੇਂ ਬਾਅਦ ਮਰ ਜਾਂਦਾ ਹੈ।

(ੲ) ਲੋਕੀਂ ਸਿਵਾ ਜਗਾ ਕੇ ਮੰਤਰ ਨਾਲ ਬਹੁਤ ਕੁਝ ਕਰਦੇ ਹਨ ਤੇ ਕਿਹਾ ਜਾਂਦਾ ਹੈ ਕਿ ਸਿਵਾ ਜਗਾਉਣਾ ਤਾਂ ਸੌਖਾ ਹੈ, ਬੁਝਾਉਣਾ ਔਖਾ।

(ਸ) ਬੰਦਾ ਮਰਨ ਤੋਂ ਬਾਅਦ, ਰਾਖ ਦਾ ਛਾਣਾ ਦੇ ਕੇ ਉਪਰ ਬੱਠਲ ਮੂਧਾ ਮਾਰ ਕੇ ਰਖਿਆ ਜਾਂਦਾ ਹੈ। ਸਵੇਰੇ ਬੱਠਲ ਚੁਕਣ ਤੇ ਰਾਖ ਉਪਰ ਪੈੜ ਕਿਵੇਂ ਬਣ ਜਾਂਦੀ ਹੈ।

—ਲਕਸ਼ਮੀ ਨਰਾਇਣ ਭੀਖੀ

○

(ੳ) ਠੋਸ, ਤਰਲ ਅਤੇ ਗੈਸ ਵਿੱਚ ਫਰਕ ਇਹ ਹੈ ਕਿ ਇੰਨ੍ਹਾਂ ਨੂੰ ਬਨਾਉਣ ਵਾਲ਼ੇ ਕਣਾਂ 'ਚ ਕਰਮਵਾਰ ਬਹੁਤ ਜ਼ਿਆਦਾ, ਘੱਟ ਅਤੇ ਨਾ ਮਾਤਰ ਖਿੱਚ ਹੁੰਦੀ ਹੈ। ਜੋ ਤਰਲ ਦੇ ਕਣਾਂ ਵਿੱਚ ਨਾਮਾਤਰ ਖਿੱਚ ਹੋਣ ਕਾਰਣ ਵਹਿ ਤੁਰਦਾ ਹੈ। ਧਰਤੀ ਆਪਣੀ ਗੁਰੂਤਾ ਸ਼ਕਤੀ ਕਾਰਣ ਹਰ ਵਸਤੂ ਨੂੰ ਆਪਣੇ ਵਲ ਖਿਚਦੀ ਹੈ। ਸੋ ਤਰਲ ਦਾ ਹਰ ਕਣ ਜਿਥੋਂ ਤਕ ਹੋ ਸਕੇ ਧਰਤੀ ਵਲ ਜਾਵੇਗਾ ਬਸ਼ਰਤੇ ਉਸ ਨੂੰ ਕਿਸੇ ਤਰ੍ਹਾਂ (ਭਾਂਡੇ ਆਦਿ ਨਾਲ) ਰੋਕਿਆ ਨਾ ਜਾਵੇ।

ਅੱਗ ਨੂੰ ਗਰਮ ਗੈਸ ਦੇ ਤੌਰ ਤੇ ਲਿਆ ਜਾ ਸਕਦਾ ਹੈ। ਜਦ ਗੈਸ ਗਰਮ ਹੁੰਦੀ ਹੈ ਤਾਂ ਹਲਕੀ ਹੋਣ ਕਾਰਣ ਉੱਪਰ ਉਠਦੀ ਹੈ। ਇਸ ਲਈ ਅੱਗ ਉਚਾਣਾਂ ਵਲ ਵਧਦੀ ਹੈ।

ਅ) ਹੋਰਨਾਂ ਅਨੇਕਾਂ ਵਹਿਮਾਂ ਬਾਂਗ ਇਹ ਇਕ ਵਹਿਮ ਹੀ ਹੈ। ਇਸ ਵਹਿਮ ਪਿੱਛੇ ਕੋਈ ਮੌਕਾ ਮੇਲਾ ਵੀ ਕੰਮ ਕਰਦਾ ਆਖਿਆ ਜਾ ਸਕਦਾ ਹੈ। ਉਂਝ ਮਨੁੱਖ ਦੇ ਜੰਮਣ ਅਤੇ ਮਰਨ ਨਾਲ ਕੁੱਤੇ ਦੇ ਭੌਂਕਣ ਅਤੇ ਰੋਣ ਦਾ ਕੋਈ ਸੰਬੰਧ ਨਹੀਂ-

(ੲ) ਸਿਵਾ ਜਗਾਉਣ ਪਿੱਛੇ ਕੋਈ ਪਰਾਸ਼ਕਤੀ ਕੰਮ ਨਹੀਂ ਕਰਦੀ। ਇਹ ਸਭ ਰਸਾਇਣ ਵਿਗਿਆਨ ਦੀ ਵਰਤੋਂ ਹੀ ਹੈ। ਜਿਸ ਨਾਲ ਕਈ ਸ਼ੈਤਾਨ ਕਿਸਮ ਦੇ ਬੰਦੇ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਕਿਉਂਕਿ ਕੋਈ ਵੀ ਆਦਮੀ ਲਕੜਾਂ ਦੇ ਹੇਠਾਂ ਸੋਡੀਅਮ ਦੀ ਡਲੀ ਰਖ ਕੇ, ਉਤੇ ਪਾਣੀ ਦੇ ਛਿੱਟੇ ਮਾਰ ਕੇ ਅੱਗ ਲਾ ਸਕਦਾ ਹੈ। ਉਸ ਨੂੰ ਬੁਝਾਉਣ ਲਈ ਦੂਸਰੀ ਅੱਗ ਵਾਂਗ ਹੀ ਆਮ ਉਪਰਾਲੇ ਕਰਨੇ ਪੈਣਗੇ। ਕਿਸੇ ਵੀ ਸਿਵੇ ਨੂੰ ਜਗਾ ਕੇ ਉਸ ਵਿੱਚੋਂ ਡਰਾਉਣੀ ਚੀਜ਼ ਪੈਦਾ ਹੋਣ ਦਾ ਸੁਆਲ ਹੀ ਪੈਦਾ ਨਹੀਂ ਹੁਦਾ।

(ਸ) ਇਹ ਵਹਿਮ ਆਮ ਪ੍ਰਚਲਿਤ ਹੈ ਕਿ ਆਦਮੀ ਮਰਨ ਤੋਂ ਬਾਅਦ ਦੂਸਰੀ ਜੂਨੀ ਵਿੱਚ ਪੈ ਜਾਂਦਾ ਹੈ। ਇਸ ਪਿੱਛੇ ਆਤਮਾ ਦਾ ਆਵਾਗੌਣ ਤੇ ਪੁਨਰ ਮਰਨ ਦੇ ਤਰਕਹੀਣ ਸਿਧਾਂਤ ਕੰਮ ਕਰਦੇ ਹਨ। ਇਸ ਵਹਿਮ ਅਨੁਸਾਰ ਮਰਨ ਤੋਂ ਇਕ ਦਮ ਕਿਸੇ ਜੂਨੀ ਵਿੱਚ ਪੈ ਜਾਣ ਕਾਰਨ ਜਿਸ ਜੂਨ 'ਚ ਮਨੁੱਖ ਪੈ ਜਾਵੇ, ਉਸ ਜਾਤੀ ਦੀ ਪੈੜ ਬੱਠਲ ਹੇਠ ਰੱਖੇ ਰੇਤੇ ਤੇ ਪੈ ਜਾਂਦੀ ਹੈ। ਇਸ ਨੁਕਤੇ ਬਾਰੇ ਕਿ ਅਗਲੀ ਜੂਨ ਨਹੀਂ ਹੈ। ਤੁਸੀ ਡਾ: ਕਾਵੂਰ ਦੀਆਂ ਸੰਬੰਧਿਤ ਲਿਖਤਾਂ ਪੜ੍ਹ ਸਕਦੇ ਹੋ।

ਪਰ ਪੈੜ ਬਣ ਕਿਵੇਂ ਜਾਂਦੀ ਹੈ ? ਇਹ ਸਿਰਫ ਕਿਸੇ ਨਜ਼ਦੀਕੀ ਰਿਸ਼ਤੇਦਾਰ ਦਾ ਲੁਕਵਾਂ ਕਰਮ ਹੁੰਦਾ ਹੈ। ਖੁੰਦਕ ਰੱਖਣ ਵਾਲਾ, ਰਾਤ ਨੂੰ ਕੁੱਤੇ, ਬਿੱਲੀ ਦੀ ਪੈੜ ਬਣਾ ਸਕਦਾ ਹੈ ਅਤੇ ਪਿਆਰ ਕਰਨ ਵਾਲਾ, ਮਰਨ ਵਾਲੇ ਦੇ ਅਗਲੇਰੇ ਫਿਕਰ ਚੋਂ ਬੱਚੇ ਦੀ ਪੈੜ ਬਨਾਏਗਾ। ਉਂਝ ਰਾਖੀ ਰੱਖ ਕੇ ਇਸ ਕਿਸਮ ਦੇ ਵਹਿਮ ਭਰਮ ਦੀ ਨਵਿਰਤੀ ਕੀਤੀ ਜਾ ਸਕਦੀ ਹੈ।

○

## ਬੱਚੇ ਦਾ ਮਾਂ ਨੂੰ ਸੁਆਲ

ਸੁਬਾ ਸਵੇਰੇ ਉਠਕੇ,
ਕੋਲ੍ਹੇ ਨਾਲ ਮੱਥਾ ਟਿਕਾਵੇਂ।
ਹੋ ਤਿਆਰ ਸਕੂਲੇ ਜਾਵਾਂ,
ਪੈਰ ਕਾਲਾ ਟਿੱਕਾ ਲਾਵੇਂ।
ਹੋ ਜਾਵਾਂ ਜੇ ਬਿਮਾਰ,
ਡੇਰੇ ਤੋਂ ਪੁੱਛਾ ਲਿਆਵੇਂ।
ਸਾਡੇ ਮਾਸਟਰ ਜੀਨੇ ਕਹਿੰਦੇ,
ਇਹ ਸਭ ਹੈ ਪਖੰਡ।
ਫਿਰ ਮੇਰੀ ਪਿਆਰੀ ਮਾਂ,
ਮੈਨੂੰ ਕਿਉਂ ਡਰਾਉਂਦੀ ਤੂੰ।
ਮੈਂ ਪੜਾਂ ਸਕੂਲੇ ਸਾਇੰਸ,
ਮੈਨੂੰ ਵਹਿਮੀ ਕਿਉਂ ਬਣਾਉਦੀਂ ਤੂੰ।
ਅੱਜ ਤੋਂ ਮੇਰੀ ਤੋਬਾ,
ਮੈਂ ਨਾ ਇਹ ਸਭ ਕਰਨਾ ਏ।
ਰੱਖਣੇ ਵਿਗਿਆਨਕ ਵਿਚਾਰ,
'ਤਰਕਸ਼ੀਲ' ਮੈਂ ਬਣਨਾਏ।

—ਬਿਹਾਰੀ ਲਾਲ 'ਮੰਡੇਰ'

ਕੇਸ ਰਿਪੋਰਟ :

## " ਪਤੀ ਤੇ ਭੂਤ "

ਸਾਡੇ ਸਾਮਾਜ ਵਿੱਚ ਪੂੰਜੀਵਾਦੀ ਸੰਬੰਧਾਂ ਦੇ ਪ੍ਰਵੇਸ਼ ਹੋਣ ਨਾਲ ਪਰਵਾਰਕ ਸੰਬੰਧਾਂ ਵਿੱਚ ਪਹਿਲਾਂ ਵਾਲਾ ਧਾਰਮਕ ਸਦਾਚਾਰਕ ਬੰਧੇਜ਼ ਨਹੀਂ ਰਿਹਾ। ਧਾਰਮਿਕ ਗ੍ਰੰਥਾਂ ਦੀ ਹਾਜ਼ਰੀ ਵਿੱਚ ਹੋਏ ਵਿਆਹਾਂ ਵਿੱਚ ਵੀ ਆਪਸੀ ਵਿਸ਼ਵਾਸ਼ ਅਤੇ ਵਫਾਦਾਰੀ ਦੀ ਗਰੰਟੀ ਨਹੀਂ ਹੈ। ਮੌਕੇ ਮੇਲਾਂ ਅਤੇ ਸਤਹੀ ਜਿਹੇ ਜ਼ਜਬਾਤ ਚੋਂ ਰਿਸ਼ਤੇ ਬਣਦੇ ਬਣਦੇ ਵਿਗਸਦੇ ਹਨ।

ਅਜੇਹਾ ਇਕੱਲ ਭਰਿਆ ਅਤੇ ਨੈਤਿਕ ਨਿਘਾਰ ਵਾਲਾ ਕੇਸ ਫਰੀਦਕੋਟ ਜ਼ਿਲੇ ਦੇ ਇੱਕ ਕਸਬੇ 'ਚ ਵਾਪਰਿਆ।

ਬਜ਼ੁਰਗ ਸੱਸ ਸਹੁਰਾ, ਉਨ੍ਹਾਂ ਦੀ ਇੱਕ ਵਿਧਵਾ ਨੂੰਹ ਅਤੇ ਦੋ ਬੱਚੇ। ਘਰ ਦਾ ਗੁਜ਼ਾਰਾ ਤੋਰਨ ਲਈ ਦੋ ਟੈਕਸੀਆਂ ਅਤੇ ਕਮਰੇ ਦਾ ਕਿਰਾਇਆ।

ਉਨ੍ਹਾਂ ਦੇ ਘਰ ਇਕ ਟੈਕਸੀ ਡਰਾਈਵਰ ਅਤੇ ਉਸ ਦੀ ਪਤਨੀ ਪਾਸ਼ੋਂ ਕਿਰਾਏਦਾਰ ਬਣਕੇ ਆਏ। ਤਿੰਨ ਕੁ ਮਹੀਨਿਆਂ ਬਾਅਦ ਘਰ ਵਿੱਚ ਰਹੱਸਮਈ ਢੰਗ ਨਾਲ ਅੱਗ ਲੱਗਣੀ ਸ਼ੁਰੂ ਹੋ ਗਈ। ਪਹਿਲਾਂ ਪਸ਼ੂਆਂ ਵਾਲੇ ਕਮਰੇ ਦੀ ਪੱਲੀ ਸੜੀ। ਦੂਸਰੇ ਦਿਨ ਛੱਤ ਤੇ ਪਈਆਂ ਪाथੀਆਂ ਧੁਖਦੀਆਂ ਪਾਈਆਂ ਗਈਆਂ। ਫਿਰ ਹੌਲੀ ਹੌਲੀ ਇੱਟਾਂ ਰੋੜੇ ਵੱਜਣੇ ਸ਼ੁਰੂ ਹੋ ਗਏ। ਘਰ ਵਿੱਚ ਦਹਿਸ਼ਤ ਫੈਲ ਗਈ। ਕਿਸੇ ਭੂਤ ਪ੍ਰੇਤ ਦਾ ਹੱਥ ਹੋਣ ਦਾ ਯਕੀਨ ਲੈ ਕੇ ਬਜੁਰਗ ਮੁਕਤਸਰ ਇੱਕ ਸਾਧ ਕੋਲ ਗਏ। ਉਸ ਨੇ 200 ਰੁਪਿਆ ਡੁਕ ਲਿਆ। ਪਰ ਕੋਈ ਫਰਕ ਨਾ ਪਿਆ। ਘਟਨਾਵਾਂ ਨਿਰਵਿਘਨ ਵਾਪਰ ਦੀਆਂ ਰਹੀਆਂ।

ਇਸ ਤੋਂ ਬਾਅਦ ਫਰੀਦਕੋਟ ਦੀ ਮਾਤਾ ਤੋਂ ਜਗਰਾਤਾ ਕਰਵਾ ਲਿਆ। ਜਗਰਾਤੇ ਵਾਲੀ ਰਾਤ ਹੀ ਘਰ ਅੰਦਰ ਕਪੜਿਆਂ ਨੂੰ ਅੱਗ ਲੱਗ ਗਈ।

ਸਾਧਾਂ ਸੰਤਾਂ ਅਤੇ ਸਿਆਣਿਆਂ ਦੇ ਓਹੜਪੋਹੜ ਤੋਂ ਨਿਰਾਸ਼ ਹੋ ਕੇ, ਦੁਖੀ ਪਰੀਵਾਰ ਨੇ, ਤਰਕਸ਼ੀਲ ਸੁਸਾਇਟੀ ਬਾਰੇ ਇਕ ਅਖਬਾਰ 'ਚ ਪੜ੍ਹਿਆ। ਅਤੇ ਘਰ ਦੇ ਰਿਸ਼ਤੇਦਾਰ ਨੇ ਸੁਸਾਇਟੀ ਮੈਂਬਰਾਂ ਕੋਲ ਪਹੁੰਚ ਕੀਤੀ।

ਕੇਸ ਹੱਲ ਕਰਨ ਲਈ ਕ੍ਰਿਸ਼ਨ ਬਰਗਾੜੀ, ਚੰਨਣ ਅਤੇ ਮੇਜ਼ਰ ਗੋਂਦਾਰਾ ਤਿੰਨ ਜਣਿਆਂ ਦੀ ਟੀਮ, ਘਟਨਾਵਾਂ ਵਾਲੇ ਘਰ ਪਹੁੰਚੀ।

ਹਮੇਸ਼ਾ ਵਾਂਗ, ਸਭ ਮੈਂਬਰਾਂ ਤੋਂ ਘਟਨਾਵਾਂ ਦਾ ਵੇਰਵਾ ਜਾਣਿਆਂ ਅਤੇ ਉਨ੍ਹਾਂ ਦੇ ਹਾਵਭਾਵ ਨੀਝ ਲਾਕੇ ਨੋਟ ਕੀਤੇ ਗਏ।

ਘਰ ਦੇ ਤਿੰਨ ਕਮਰੇ ਸਨ। ਇਕ ਵਿੱਚ ਸੱਸ-ਸਹੁਰਾ ਸੌਂਦੇ ਸਨ ਅਤੇ ਦੂਸਰੇ ਵਿੱਚ ਵਿਧਵਾ ਨੂੰਹ ਅਤੇ ਉਸ ਦੇ ਬੱਚੇ। ਬਾਹਰ ਵਾਲਾ ਤੀਜਾ ਕਮਰਾ ਟੈਕਸੀ ਡਰਾਇਵਰ ਅਤੇ ਉਸ ਦੀ ਪਤਨੀ ਕੋਲ ਕਿਰਾਏ ਤੇ ਸੀ। ਘਟਨਾਵਾਂ ਵਧਣ ਤੋਂ ਬਾਅਦ, ਨੂੰਹ ਅਤੇ ਬੱਚੇ, ਸੱਸ ਸਹੁਰੇ ਕੋਲ ਪੈਣ ਲੱਗ ਪਏ।

ਇਕ ਗੱਲ ਨੋਟ ਕੀਤੀ ਗਈ ਕਿ ਟੈਕਸੀ ਡਰਾਈਵਰ ਦੀ ਘਰ ਵਾਲੀ ਪਾਸ਼ੋ ਦੀ ਹਾਜ਼ਰੀ ਵਿੱਚ ਹੀ ਅਕਸਰ ਅੱਗ ਲਗਦੀ ਸੀ। ਉਸ ਨੂੰ ਇਕੱਲਿਆਂ ਕਰਕੇ ਸਾਰੀ ਗੱਲ ਸੱਚ ਸੱਚ ਦੱਸਣ ਲਈ ਆਖਿਆ ਉਹ ਛੇਤੀ ਹੀ ਮੰਨ ਗਈ ਅਤੇ ਆਵਦਾ ਰੋਣਾ ਰੋਇਆ। ਪਾਸ਼ੋ ਕਹਿੰਦੀ ਹੈ, "ਮੈਂ ਚੰਡੀਗੜ੍ਹ ਦੀ ਰਹਿਣ ਵਾਲੀ ਹਾਂ। ਉਸ ਦਾ ਪਤੀ ਉੱਥੇ ਟੈਕਸੀ ਚਲਾਉਂਦਾ ਸੀ। ਵਿਆਹ ਤੋਂ ਪਹਿਲਾਂ ਜਦੋਂ ਮੈਂ ਇਸ ਦੇ ਸੰਪਰਕ 'ਚ ਆਈ। ਇਨੇ ਜ਼ਿੰਮੀਦਾਰਾਂ ਦਾ ਮੁੰਡਾ ਹੋਣ ਦਾ ਝੂਠ ਮਾਰਿਆ। ਮੈਂ ਫੁਸਲਾ ਲਈ ਘਰੋਂ ਬੇਵਾਹਰੇ ਹੋਕੇ ਵਿਆਹ ਕਰਵਾਇਆ ਸਾਨੂੰ ਇਹਦੇ ਘਰਦਿਆਂ ਨੇ ਵੀ ਨਹੀਂ ਅਪਣਾਇਆ। ਇਥੇ ਆਕੇ ਪਤਾ ਲੱਗਿਆ ਇਹ ਝਿਉਰ ਜਾਤੀ ਨਾਲ ਸੰਬੰਧ ਰੱਖਦਾ ਹੈ। ਮੈਂ ਅਪਣਾ ਮਨ ਸਮਝਾ ਲਿਆ। ਵਿਆਹ ਦੇ ਕੁਝ ਮਹੀਨਿਆਂ ਬਾਦ ਹੀ ਇਸ ਨੇ ਮੈਨੂੰ ਨਜ਼ਰਅੰਦਾਜ ਕਰਨਾ ਸ਼ੁਰੂ ਕਰ ਦਿੱਤਾ। ਜਿੱਥੇ ਵੀ ਕਿਰਾਏ ਤੇ ਰਹੇ ਇਸ ਨੇ ਉਥੇ ਹੀ ਘਰ ਦੀ ਕਿਸੇ ਤ੍ਰੀਮਤ ਨਾਲ ਸੰਬੰਧ ਬਣਾ ਲੈਣੇ! ਇਸ ਘਰ 'ਚ ਰਹਿਣ ਬਾਅਦ ਦੋ ਮਹੀਨਿਆਂ 'ਚ ਇਸ ਦੇ ਮਾਲਕ ਮਕਾਨ ਦੀ ਵਿਧਵਾ ਨੂੰਹ ਨਾਲ ਸੰਬੰਧ ਜੁੜ ਗਏ। ਮੈਨੂੰ ਇਕੱਲਿਆਂ ਕਮਰੇ ਵਿੱਚ ਛੱਡਕੇ, ਸਾਰੀ ਸਾਰੀ ਰਾਤ ਉਸ ਕੋਲ ਬਿਤਾਉਣ ਲੱਗਿਆ। ਇਸ ਸ਼ਹਿਰ 'ਚ ਮੇਰਾ ਕੋਈ ਨਹੀਂ। ਮੈਂ ਕਿਸ ਕੋਲ ਆਪਦਾ ਦੁੱਖ ਫੋਲਦੀ। ਇਸ ਦੇ ਪਿੱਛੇ ਲੱਗਕੇ ਮੈਂ ਆਈ ਤੇ ਇਹ ਵੀ ਮੇਰਾ ਨਾ ਬਣਿਆ .. । ਮੈਂ ਫੇਰ ਖੁਦ ਭੂਤ ਬਣਨ ਦਾ ਢੋਂਗ ਰਚਿਆ। ਚੀਜ਼ਾਂ ਨੂੰ ਅੱਗ ਲਾਈ। ਰੋੜੇ ਮਾਰਨੇ ਸ਼ੁਰੂ ਕੀਤੇ। ਮੇਰੀ ਚਾਲ ਸਫਲ ਹੋ ਗਈ। ਡਰਦਿਆਂ ਮਕਾਨ ਮਾਲਕ ਦੀ ਨੂੰਹ ਸੱਸ ਸਹੁਰੇ ਕੋਲ ਪੈਣ ਲਗ ਪਈ ਤੇ ਘਰ ਵਾਲਾ ਉਸ ਕੋਲ ਜਾਣੋਂ ਹੱਟ ਗਿਆ .. ।"

ਟੀਮ ਨੇ ਉਸ ਦੇ ਦੁੱਖ ਨੂੰ ਜ਼ਾਇਜ਼ ਸਮਝਿਆ। ਪਰ ਉਸ ਦੁਆਰਾ ਕੀਤੇ ਉਪਾਅ ਨੂੰ ਗਲਤ ਦੱਸਿਆ ਜਿਸ ਨਾਲ ਸਾਰੇ ਪਰੀਵਾਰ ਅਤੇ ਰਿਸ਼ਤੇਦਾਰਾਂ ਦੀ ਸ਼ਾਂਤੀ ਭੰਗ ਹੋਈ ਪਈ ਸੀ। ਉਸ ਤੋਂ ਅੱਗੇ ਤੋਂ ਅਜੇਹੀਆਂ ਘਟਨਾਵਾਂ ਨਾ ਕਰਨ ਦਾ ਭਰੋਸਾ ਲਿਆ।



# ਸਰਗਰਮੀਆਂ

## ਤਰਕਸ਼ੀਲ ਸਭਿਆਚਾਰਕ ਮੇਲਾ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਰੂਪੇਵਾਲੀ ਇਕਾਈ ਵੱਲੋਂ 1000 ਪੋਸਟਰ ( ਪਾਖੰਡੀਆਂ ਨੂੰ ਖੁੱਲ੍ਹਾ ਚੈਲਿੰਜ ) ਇਲਾਕੇ ਦੇ ਪੰਦਰਾਂ ਪਿੰਡਾਂ 'ਚ ਵੰਡਿਆ ਗਿਆ ਤੇ 29 ਦਸੰ. 91 ਨੂੰ ਰੂਪੇਵਾਲੀ ਵਿਖੇ ਇੱਕ ਤਰਕਸ਼ੀਲ ਸਭਿਆਚਾਰਕ ਸਮਾਗਮ ਕਰਵਾਇਆ ਗਿਆ। ਅੰਮ੍ਰਿਤਸਰ ਨਾਟਕ ਕਲਾ ਕੇਂਦਰ, ਚੰਡੀਗੜ੍ਹ ਵਲੋਂ ਟੋਆ, ਕੰਮੀਆਂ ਦਾ ਵਿਹੜਾ ਤੇ ਮੁਨਸ਼ੀਖਾਂ ਨਾਟਕ ਪੇਸ਼ ਕੀਤੇ ਗਏ। ਸਾਥੀ ਤੇਜਪਾਲ ਨੇ ਜਾਦੂ ਦੇ ਟ੍ਰਿਕ ਦਿਖਾਕੇ ਜਾਦੂ ਸਬੰਧੀ ਪਾਏ ਜਾਂਦੇ ਭਰਮ ਭੁਲੇਖਿਆਂ ਬਾਰੇ ਸ਼ੰਕੇ ਦੂਰ ਕੀਤੇ। ਇਸ ਦੇ ਨਾਲ ਹੀ ਰਾਜਿੰਦਰ ਭਦੌੜ ਨੇ ਸੁਸਾਇਟੀ ਬਾਰੇ ਚਾਨਣਾ ਪਾਇਆ ਤੇ ਭਰਮਾਂ, ਅੰਧਵਿਸ਼ਵਾਸਾਂ ਤੋਂ ਬਚਣ ਲਈ ਤਰਕਸ਼ਲ ਸੁਸਾਇਟੀ ਦੇ ਸਾਹਿਤ ਨੂੰ ਪੜ੍ਹਨ ਦੀ ਅਪੀਲ ਕੀਤੀ ਤੇ ਨਾਲ ਹੀ ਅੱਗ ਲੱਗਣ, ਕਸਰ ਹੋਣ ਜਾਂ ਮਾਨਸਿਕ ਰੋਗੀਆਂ ਦੇ ਵਿਗਿਆਨਕ ਇਲਾਜ ਲਈ ਤਰਕਸ਼ੀਲਾਂ ਨਾਲ ਸੰਪਰਕ ਕਰਨ ਦਾ ਸੱਦਾ ਦਿੱਤਾ। ਸੁਸਾਇਟੀ ਦਾ ਇਹ ਪਹਿਲਾਂ ਪ੍ਰੋਗਰਾਮ ਸੀ ਜਿਸਨੂੰ 2000 ਤੋਂ ਵੱਧ ਦਰਸ਼ਕਾਂ ਨੇ ਬੜ੍ਹੇ ਠਰ੍ਹਮੇ ਤੇ ਦਿਲਚਸਪੀ ਨਾਲ ਮਾਣਿਆ।

—ਜਸਵਿਦਰ ਜੱਸੀ
ਸਕੱਤਰ
ਇਕਾਈ ਰੂਪੇਵਾਲੀ

*

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੰਗਰੂਰ ਇਕਾਈ ਵੱਲੋਂ ਵਹਿਮ-ਭਰਮਾਂ ਤੇ ਮਾਨਸਿਕ ਰੋਗ, ਵਿਸ਼ੇ ਤੇ ਸੈਮੀਨਾਰ ਆਯੋਜਿਤ ਕੀਤਾ ਗਿਆ। ਜਿਸਦੀ ਪ੍ਰਧਾਨਗੀ ਭੁਪਿੰਦਰਜ਼ੀਤ ਸਿੰਘ ਤਹਿਸੀਲਦਾਰ, ਹਰਮੰਦਰ ਸਿੰਘ, ਗੁਰਬਖ਼ਸੀਸ ਸਿੰਘ ਤੇ ਅਜ਼ੀਤ ਸਿੰਘ ਪ੍ਰਿੰਸੀਪਲ ਨੇ ਕੀਤੀ। ਪ੍ਰੋ: ਮੀਤ ਖਟੜਾ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਸੁਸਾ-ਇਟੀ ਵੱਲੋਂ ਰੱਖਿਆ ਇਕ ਲੱਖ ਰੁਪਏ ਦਾ ਇਨਾਮ ਅੱਜ ਤੱਕ ਕਿਸੇ ਅਖੌਤੀ ਗੈਬੀ ਸ਼ਕਤੀਆਂ ਦੇ ਮਾਲਕ ਤੋਂ ਨਹੀਂ ਜਿੱਤਿਆ ਗਿਆ।

ਬਲਵਿੰਦਰ ਬਰਨਾਲਾ ਤੇ ਡਾ: ਸ਼ਿਆਮ ਸੁੰਦਰ ਦੀਪਤੀ ਨੇ ਮੁੱਖ ਬੁਲਾਰਿਆਂ ਵਜੋਂ ਵਹਿਮਾਂ ਭਰਮਾਂ ਤੇ ਮਾਨਸਿਕ ਰੋਗਾਂ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ। ਬੁਲਾਰਿਆਂ ਨੇ ਸਾਧਾਂ, ਸੰਤਾਂ, ਅਖੌਤੀ ਬਾਬਿਆਂ ਤੇ ਹਥੌਲਾ ਪਾਉਣ ਵਾਲਿਆਂ ਤੋਂ ਬਚਦੇ ਹੋਏ ਵਿਗਿਆਨਕ ਢੰਗ ਨਾਲ ਇਲਾਜ ਕਰਾਉਣ ਤੇ ਜ਼ੋਰ ਦਿੱਤਾ। ਡਾ: ਅਮਰਜੀਤ ਸਿੰਘ ਨੇ ਹਿਸਟੀਰੀਆ ਰੋਗ ਬਾਰੇ ਦੱਸਿਆ। ਉਹਨਾਂ ਨੇ ਭੂਤ ਪ੍ਰੇਤ ਵਰਗੀਆਂ ਚੀਜ਼ਾਂ ਦਿਸਣ ਨੂੰ ਸੀਜ਼ੋਫਰੇਨੀਆ ਰੋਗ ਦਾ ਲੱਛਣ ਦੱਸਿਆ।

ਇੱਕ ਹੋਰ ਬੁਲਾਰੇ ਡਾ: ਲਾਭ ਸਿੰਘ ਲਿੱਟ ਨੇ ਮਾਨ-ਸਿਕ ਰੋਗਾਂ 'ਚ ਹੋਮੀਓਪੈਥੀ ਦੇ ਚੰਗੇ ਰੋਲ ਬਾਰੇ ਦਰਸ਼ਕਾਂ ਨੂੰ ਜਾਣੂ ਕਰਾਇਆ। ਜੱਸੀ ਪੇਧਨੀ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ ਅਤੇ ਹਰੀ ਸਿੰਘ ਤਰਕ ਸੰਪਾਦਕ 'ਦਸਤਕ' ਨੇ ਵੀ ਸੰਬੋਧਨ ਕੀਤਾ। ਅੰਤ ਵਿੱਚ ਭੁਪਿੰਦਰਜੀਤ ਸਿੰਘ ਤਹਿਸੀਲ-ਦਾਰ ਨੇ ਤਰਕਸ਼ੀਲ ਸੁਸਾਇਟੀ ਦੇ ਕੰਮ ਦੀ ਸ਼ਲਾਘਾ ਕਰਦਿਆਂ 1000 ਰੁਪਏ ਗਰਾਂਟ ਵਜੋਂ ਦਿੱਤੇ।

—ਡਾ: ਅਮਰਜੀਤ ਸਿੰਘ
ਇਕਾਈ ਸੰਗਰੂਰ

*

### ★ ਚੀਨੀਆਂ ਦੇ ਵਹਿਮ ★

ਚੀਨ ਵਿੱਚ ਜੇ ਕੋਈ ਉਮਰ ਭਰ ਕੁਆਰਾ ਰਿਹਾ ਹੋਵੇ, ਤਾਂ ਉਹ ਮਰਨ ਉਪਰੰਤ, ਭਟਕਣ ਤੋਂ ਬਚਣ ਲਈ, ਉਹੜਪੋਹੜ ਕਰ ਸਕਦਾ ਹੈ। ਇਕ ਪੁਰਾਤਨ ਰੀਤ ਅਨੁਸਾਰ ਛੜੇ ਨੇ ਸਿਰਫ 500 ਡਾਲਰ ਵਿੱਚ ਤੀਵੀਂ ਦੀ ਇਕ ਲਾਸ਼ ਖਰੀਦ ਕੇ ਰੱਖਣੀ ਹੁੰਦੀ ਹੈ। ਜਿਉਂਦੇ ਜੀਅ ਛੜੇ ਰਹਿਨ ਵਾਲੇ ਮਰਨ ਉਪਰੰਤ ਵਿਆਹ ਰਚਾ ਸਕਦੇ ਹਨ। ਰਸਮ ਮੁਤਾਬਕ ਤੇ ਖਰੀਦਦਾਰ ਛੜੇ ਦੀ ਮੌਤ ਬਾਅਦ ਉਸ ਦੋਨਾਂ ਲਾਸ਼ਾਂ ਦਾ ਗੰਢ ਚਿਤਰਵਾ ਕਰ ਦਿੱਤਾ ਜਾਂਦਾ ਹੈ। ਆਮ ਸ਼ਾਦੀਆਂ 'ਚ ਮਰਨ ਤਕ ਇਕੱਠੇ ਰਹਿਣ ਦਾ ਪ੍ਰਣ ਲਿਆ ਜਾਂਦਾ ਹੈ ਪਰ ਇਸ ਰਸਮ ਵਿੱਚ ਮੌਤ ਬਾਅਦ ਨਾ ਨਿਖੜਨ ਦਾ ਮੂਕ ਬਚਨ ਹੁੰਦਾ ਹੈ। ਇਸ ਰਸਮ ਪਿੱਛੇ ਛੜੇ ਤੇ ਬੇ ਔਲਾਦ ਮਰਨ ਵਾਲਿਆਂ ਦੀ ਰੂਹ ਦੇ ਭਟਕਣ ਦਾ ਸੰਕਲਪ ਕੰਮ ਕਰਦਾ ਹੈ।

ਚੀਨ ਦੇ ਇਕ ਪ੍ਰਾਂਤ 'ਚ ਇਕ ਨਵੇਂ ਵਹਿਮ ਦੇ ਪੈਦਾ ਹੋਣ ਦੀ ਖਬਰ ਹੈ। ਕਾਮਰੇਡ ਮਾਓ ਦੀਆਂ ਤਸਵੀਰਾਂ ਧੜਾ ਧੜ ਵਿਕਣ ਲਗੀਆਂ ਹਨ। ਲੋਕਾਂ ਦਾ (ਅੰਧ) ਵਿਸ਼ਵਾਸ਼ ਹੈ ਕਿ ਘਰ ਵਿੱਚ ਮਾਓ ਦੀ ਫੋਟੂ ਟੰਗਣ ਨਾਲ ਚੋਰ ਡਾਕੂ ਨਹੀਂ ਆਉਂਦੇ।

## ਤਰਕ-ਦਰਪਣ

**ਡਾ; ਰਾਜਿੰਦਰ ਪਾਲ ਸਿੰਘ**

**ਭੁੱਲ ਦੀ ਸੋਧ :**— ਮੈਂ ਤਰਕਸ਼ੀਲ ਜਨਵਰੀ-ਫਰਵਰੀ 92 ਦੇ ਆਪਣੇ ਕਾਲਮ ਤਰਕ-ਦਰਪਣ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਇੱਕ ਪੁਰਾਣੇ ਵਰਕਰ ਅਤੇ ਉਘੇ ਰੰਗ ਕਰਮੀ ਇਕਬਾਲ ਗੱਜਣ ਵਲੋਂ ਬਣਾਈ ਜਾ ਰਹੀ ਫਿਲਮ ਦਾ ਨਾਂ ਗਲਤੀ ਨਾਲ "ਵਿਸਾਖੀ" ਲਿਖ ਦਿਤਾ ਸੀ। ਇਕਬਾਲ ਗੱਜਣ ਦੀ ਫਿਲਮ ਦਾ ਨਾਂ 'ਪੱਗੜੀ ਸੰਭਾਲ ਜੱਟਾ' ਹੈ। ਮੈਂ ਇਸ ਗਲਤੀ ਲਈ ਇਕਬਾਲ ਗੱਜਣ ਅਤੇ ਤਰਕਸ਼ੀਲ ਦੇ ਪਾਠਕਾਂ ਤੋਂ ਮੁਆਫੀ ਲਈ ਆਸ ਕਰਦਾ ਹਾਂ। ਇਕਬਾਲ ਗੱਜਣ ਜੀ ਦੇ ਦੱਸਣ ਅਨੁਸਾਰ ਉਨ੍ਹਾਂ ਦੀ ਇਹ ਫਿਲਮ ਆਮ ਪੰਜਾਬੀ ਫਿਲਮਾਂ ਤੋਂ ਹੱਟ ਕੇ ਹੋਵੇਗੀ ਅਤੇ ਇਸ ਵਿੱਚ ਪਹਿਲੀ ਵਾਰ ਅਗਾਂਹ ਵਧੂ ਕਵੀਆਂ ਦੇ ਗੀਤ ਫਿਲਮ ਵਿੱਚ ਵਰਤੇ ਗਏ ਹਨ। ਇਸ ਦੌਰਾਨ ਇਕਬਾਲ ਗੱਜਣ ਨੇ ਇਕ ਹੋਰ ਇਨਕਲਾਬੀ ਵਿਸ਼ੇ ਤੇ ਫਿਲਮ 'ਜਦੋਂ ਪਿੰਡ ਜਾਗਿਐ' ਬਨਾਉਣ ਦਾ ਐਲਾਨ ਕੀਤਾ ਹੈ।

**ਇੱਕ ਹੋਰ ਖਬਰ** -- ਥਰਡ-ਆਈ ਪਰੌਡਕਸਨੋ ਇੰਟਰ-ਨੈਸ਼ਨਲ ਵਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਇੱਕ ਸੁਹਿਰਦ ਵਰਕਰ ਦੀ ਸਹਾਇਤਾ ਨਾਲ ਇੱਕ ਟੈਲੀ-ਫਿਲਮ 'ਉਹਲਾ' ਦਾ ਨਿਰਮਾਣ ਕੀਤਾ ਜਾ ਰਿਹਾ ਹੈ। ਇਸ ਫਿਲਮ ਦੀ ਕਹਾਣੀ ਮੈਂ ਖੁਦ ਲਿਖੀ ਹੈ। ਅਤੇ ਇਸ ਫਿਲਮ ਦੇ ਨਿਰਦੇਸ਼ਕ ਹਨ। ਮਨਪ੍ਰੀਤ ਗਿੱਲ ਜੀ। ਸਾਡਾ ਕੋਈ ਦਾਅਵਾ ਨਹੀਂ, ਪਰ ਇਕ ਕੋਸ਼ਿਸ਼ ਜਰੂਰ ਹੈ ਕਿ ਅਸੀਂ ਪੰਜਾਬੀ ਵਿੱਚ ਇੱਕ ਵਹਿਮਾ-ਭਰਮਾਂ ਖਾਸ ਕਰਕੇ ਕਸਰ ਦਾ ਪਰਦਾ ਫਾਸ਼ ਕਰਦੀ ਇੱਕ ਮਨੋਵਿਗਿਆਨਕ ਵਿਸ਼ੇ ਵਾਲੀ ਫਿਲਮ ਬਣਾਈਏ ਜੋ ਕਿ ਪੰਜਾਬੀ ਸਭਿਆਚਾਰ ਦੇ ਪਰਿਪੇਖ ਵਿਚ ਮਨੋ ਗੁੰਝਲ ਨੂੰ ਸਪਸ਼ਟ ਕਰੇ। ਸਾਡੀ ਇਹ ਕੋਸ਼ਿਸ਼ ਕਿੰਨੀ ਕੁ ਸਫਲ ਹੁੰਦੀ ਹੈ, ਇਹ ਤਾਂ ਆਉਣ ਵਾਲਾ ਸਮਾਂ ਦੱਸੇਗਾ। ਪਰ ਪੰਜਾਬੀ ਦਰਸ਼ਕ ਖਾਸ ਕਰਕੇ ਤਰਕਸ਼ੀਲ ਨਜਰੀਏ ਵਾਲੇ ਦਰਸ਼ਕਾਂ ਦਾ ਪ੍ਰਤੀ ਕਰਮ ਸਾਨੂੰ ਭਵਿੱਖ ਲਈ ਚੰਗੀ ਸੇਧ ਦੇਵੇਗਾ। ਅਜਿਹੇ ਵਿਸ਼ਵਾਸ਼ ਨਾਲ ਅਸੀਂ ਇਹ ਪ੍ਰਯੋਗ ਕਰਨ ਜਾ ਰਹੇ ਹਾਂ।

**ਦਿਲਸ਼ਾਦ ਅਖਤਰ ਦੀ ਵਿਦੇਸ਼ ਫੇਰੀ ਦਾ ਟੇਵਾ:**-ਜਿਹੜੀ ਗੱਲ ਮੈਂ ਤੁਹਾਨੂੰ ਸੁਨਾਉਣ ਜਾ ਰਿਹਾ ਹਾਂ, ਇਹ ਉਹਨਾਂ ਦਿਨਾਂ ਦੀ ਹੈ, ਜਦੋਂ ਤਰਕਸ਼ੀਲ ਸੁਸਾਇਟੀ ਅਜੇ ਬਣੀ ਹੀ ਸੀ। ਸਾਡੇ ਵਿੱਚ ਬਹੁਤ ਜੋਸ਼ ਸੀ, ਅਸੀਂ ਕਿਸੇ ਦੇ ਘਰ ਜਾਂਦੇ ਤਾਂ ਜਾਂਦਿਆਂ ਹੀ ਵਹਿਮਾਂ-ਭਰਮਾਂ, ਜਾਦੂ ਟੂਣਿਆਂ, ਪੰਡਤਾਂ ਤੇ ਕਸਰਾਂ ਵਗੈਰਾ ਦੇ ਵਿਰੁੱਧ ਬੋਲਣਾ ਸ਼ੁਰੂ ਕਰ ਦਿੰਦੇ ਸੀ। ਇੱਕ ਦਿਨ ਮੈਂ ਅਤੇ ਮੇਰਾ ਮਿੱਤਰ ਗੁਰਾਂਦਿੱਤਾ (ਜਪੁੱਤਰ ਲੇਟ ਕੀੜੇ ਖਾਂ ਸ਼ੌਕੀਨ) ਉਨ੍ਹਾਂ ਦੇ ਹੀ ਘਰ ਬੈਠੇ ਅਜਿਹੀਆਂ ਹੀ ਗਰਮਾਂ ਗਰਮ ਗੱਲਾਂ ਕਰ ਰਹੇ ਸੀ ਕਿ ਉਸਦੇ ਛੋਟੇ ਭਾਈ ਦਿਲਸ਼ਾਦ ਅਖਤਰ (ਘਰ ਦਾ ਨਾਂ ਸ਼ਾਦੀ-ਪ੍ਰਮੁੱਖ ਗਾਇਕ) ਨੇ ਸਾਡੀਆਂ ਗੱਲਾਂ ਸੁਣਕੇ ਆਖਿਆ ਕਿ ਜੇ ਪੱਤਰੀ ਜਾਂ ਪੰਡਤ ਝੂਠਾ ਹੈ ਤਾਂ ਫੇਰ ਉਹ ਬਿਨਾਂ ਪੁੱਛੇ ਬਿਨਾਂ ਦੇਖੇ ਸੋਚੇ ਜਾਂ ਲਿਖੇ ਪ੍ਰਸ਼ਨ ਨੂੰ ਕਿਵੇਂ ਬੁੱਝ-ਲੈਂਦਾ ਹੈ। ਮੈਂ ਉਸ ਨੂੰ ਕਾਗਜ ਦੇ ਕੇ ਅਖਿਆ' "ਜਾਹ ਆਹ ਲੈ ਕਾਗਜ, ਤੂੰ ਪ੍ਰਸ਼ਨ ਲਿਖ ਲਿਆ, ਮੈਂ ਦੱਸ ਦਿਆਂਗਾ'। ਇਹ ਸੁਣਦਿਆਂ ਹੀ ਉਸ ਨੇ ਮੇਰੇ ਦਿੱਤੇ ਕਾਗਜ਼ ਨੂੰ ਲਿਆ ਅਤੇ ਦੂਜੇ ਕਮਰੇ ਵਿਚ ਪ੍ਰਸ਼ਨ ਲਿਖਣ ਚਲਿਆ ਗਿਆ। ਵਾਪਸ ਆਕੇ ਜਿਵੇਂ ਮੈਂ ਦੱਸਿਆ ਸੀ, ਉਵੇਂ ਤਹਿ ਮਾਰਕੇ ਲਿਆਂਦਾ ਕਾਗਜ ਉਸ ਨੇ ਮੇਰੀ ਮੁੱਠੀ ਵਿਚ ਦੇ ਦਿਤਾ। ਮੈਂ ਕੁਝ ਦੇਰ ਕਾਗਜ ਮੁੱਠੀ ਵਿਚ ਲੈਕੇ ਫੂਕਾਂ ਮਾਰੀਆਂ ਅਤੇ ਮੰਤਰ ਪੜਨ ਦਾ ਪਾਖੰਡ ਕੀਤਾ। ਫੇਰ ਤਹਿ ਕੀਤਾ ਕਾਗਜ ਉਸਨੂੰ ਵਾਪਸ ਦਿੰਦਿਆਂ ਆਖਿਆ ਕਿ ਜਾਹ ਇਸ ਕਾਗਜ ਨੂੰ ਹੁਣ ਬਿਨਾਂ ਪੜ੍ਹਿਆ ਚੁਲ੍ਹੇ ਵਿਚ ਸੁੱਟ ਆ। ਉਸਦੇ ਵਾਪਸ ਆਉਂਦਿਆ ਹੀ ਮੈਂ ਇਲਹਾਮੀ ਅੰਦਾਜ਼ ਵਿਚ ਕਿਹਾ-ਬੱਚਾ ਤੇਰਾ ਪ੍ਰਸ਼ਨ ਵਿਦੇਸ਼ ਜਾਣ ਨਾਲ ਸੰਬੰਧਿਤ ਸੀ। ਉਹ ਹੱਕਾ-ਬੱਕਾ ਮੇਰੇ ਮੂੰਹ ਵੱਲ ਵੇਖਣ ਲੱਗ ਪਿਆ- ਫੇਰ ਉਸ ਨੇ ਦੂਜਾ ਪ੍ਰਸ਼ਨ ਪੁੱਛਿਆ ਕਿ, ਕੀ ਮੈਂ ਵਿਦੇਸ਼ ਯਾਤਰਾ ਤੇ ਜਾਂ ਸਕਾਂਗਾ! ਮੈਂ ਕੁਝ ਸੋਚਕੇ ਜੁਆਬ ਕਿਹਾ ਅਵਸ਼! ਇਸਤੋਂ ਬਾਦ ਉਹ ਮੈਨੂੰ ਕਈ ਪ੍ਰਸ਼ਨ ਪੁੱਛਦਾ ਦਿੱਤਾ, ਮੈਂ ਉਨਾਂ ਦੇ ਘਰ ਦੀ ਸਥਿਤੀ, ਉਸਦੀ ਪ੍ਰਤਿਭਾ ਦੇ ਹਿਸਾਬ ਨਾਲ ਜੁਆਬ ਦੇਈ ਗਿਆ। ਮੈਂ ਦੇਖ ਰਿਹਾ ਸੀ ਕਿ ਉਸ ਦੇ ਚਿਹਰੇ ਤੇ ਮਿਲੇ ਜੁਲੇ ਪ੍ਰਭਾਵ ਸਨ। ਕਦੇ ਤਾਂ ਉਹ ਮੈਨੂੰ ਕਿਸੇ ਅਗੰਮੀ ਸ਼ਕਤੀ ਦਾ ਮਾਲਕ ਸਮਝ ਰਿਹਾ ਸੀ, ਕਦੇ ਉਹ ਮੇਰੇ ਅਤੇ ਗੁਰਾਂਦਿੱਤੇ ਦੇ ਸ਼ਰਾਰਤੀ ਹਾਸੇ ਤੋਂ ਕਿਸੇ ਚਲਾਕੀ ਦਾ ਅਨੁਭਵ ਕਰ ਰਿਹਾ ਸੀ। ਇਸ ਘਟਨਾ ਤੋਂ ਤਿੰਨ-ਚਾਰ ਸਾਲ ਬਾਅਦ ਦਿਲਸ਼ਾਦ ਅਖਤਰ ਪੰਜਾਬੀ ਗਾਇਕੀ ਵਿਚ ਧਰੂ ਤਾਰੇ ਵਾਂਗ ਚਮਕਿਆ ਅਤੇ ਵਿਦੇਸ਼ ਵੀ ਜਾ ਆਇਆ ਹੈ। ਅੱਜ ਮੈਂ ਸੋਚਦਾ ਹਾਂ ਕਿ ਜੇ ਪਰਚੀ ਬਦਲਣ ਵਾਲਾ ਸਧਾਰਣ ਜਿਹਾ ਟ੍ਰਿਕ ਕਿਸੇ ਪੇਸ਼ਾਵਰ ਪੰਡਤ ਕੀਤਾ ਹੁੰਦਾ ਅਤੇ ਇਛਾ ਜਾਣਕੇ ਬਾਹਰ ਜਾਣ ਦਾ ਦਿਲਾਸਾ ਦਿੱਤਾ ਹੁੰਦਾ ਤਾਂ ਦਿਲਸ਼ਾਦ ਅਖਤਰ ਨੇ ਸਾਰੀ ਉਮਰ ਲਈ ਉਸ ਪੰਡਤ ਦਾ ਮੁਰੀਦ ਬਣ ਜਾਣਾ ਸੀ ਅਤੇ ਬਾਹਰੋਂ ਆਕੇ ਉਸ ਪੰਡਤ ਦਾ ਘਰ ਵਿਦੇਸ਼ੀ ਤੋਹਫਿਆਂ ਨਾਲ ਭਰ ਦੇਣਾ ਸੀ।



## ਸੰਪਾਦਕ ਦੀ ਡਾਕ

- ' ਜਸਵੀਰ ਜੱਸੀ ਦੀਆਂ ਰਚਨਾਵਾਂ, 'ਅੰਨੀ ਰਈਅਤ ਗਿਆਨ ਵਿਹੂਣੀ' ਸਧਾਰਣ ਪੱਧਰ ਦੇ ਪਾਠਕਾਂ ਲਈ ਲਾਹੇਵੰਦ ਹਨ। ਅਜੇਹੀਆਂ ਰਚਨਾਵਾਂ ਵੱਧ ਦਿਆ ਕਰੋ। —ਸੁਰਿੰਦਰ ਰਾਉਕੇਰਲਾ

- ਜਨਵਰੀ-ਫਰਵਰੀ ਪੜ੍ਹਿਆ। ਕਰਮ ਸਿੰਘ ਜਖਮੀ ਦੀ ਰਚਨਾ ਦਿਲ ਟੁੰਬਵੀਂ ਸੀ।

  -ਹਰਪਾਲ ਸਿੰਘ ਗੁੜੀ ਸੰਘਰ

- ਦਸੰਬਰ ਅੰਕ 'ਚ ਪ੍ਰਕਾਸ਼ਿਤ 'ਪਾਣੀ ਵਾਲਾ ਬਾਬਾ', ਰਾਜਸਥਾਨੀ ਭੂਤ' ਹੋਰ ਕਹਾਣੀਆਂ ਤੇ ਕਵਿਤਾਵਾਂ ਲੋਕਾਂ ਚੋਂ ਅੰਧ-ਵਿਸਵਾਸ਼ ਕੱਢਣ ਵਾਲੇ ਸਨ।

  -ਰਮਨ ਗਿੱਦੜਬਾਹਾ

- 'ਤਰਕ ਦਰਪਣ' ਕਾਲਮ ਨੇ ਪਰਚੇ ਨੂੰ ਚਾਰ ਚੰਨ ਲਾਏ ਹਨ। ਵਧਾਈ ਕਬੂਲ ਕਰਨੀ। ਕਵਿਤਾਵਾਂ ਅਤੇ ਕਹਾਣੀਆਂ ਭਾਵੇਂ ਸਾਡੀ ਸਾਹਿਤਕ ਭੁੱਖ ਪੂਰੀ ਕਰਦੀਆਂ ਹਨ। ਪਰ ਜਿਆਦਾ ਨਾ ਦਿਆ ਕਰੋ, ਕਿਉਂਕਿ ਇਨ੍ਹਾ ਲਈ ਹੋਰ ਸਾਹਿਤਕ ਰਸਾਲੇ ਅਤੇ ਅਖਬਾਰ ਹਨ। -ਅੰਮ੍ਰਿਤ, ਕੋਟਕਪੂਰਾ

- ਤਰਕਸ਼ੀਲ 'ਚ ਜਾਦੂਗਰਾਂ ਦੀਆਂ ਟਰਿੱਕਾਂ ਤਸਵੀਰਾਂ ਸਮੇਤ ਦਿਆ ਕਰੋ। ਰਸਾਲਾ ਬਹੁਤ ਹੀ ਦਿਲਕਸ਼ ਬਣ ਜਾਏਗਾ। ਮੋਹਣ ਸਿੰਘ ਮੇਲੇ ਅਤੇ ਮੁਕਤਸਰ ਮਾਘੀ ਮੇਲੇ ਦੀ ਤਰ੍ਹਾਂ ਵਿਸਾਖੀ ਦਮਦਮਾ ਸਾਹਿਬ ਤਲਵੰਡੀ ਵਿਖੇ ਵੀ ਪੋਸਟਰ ਤੇ ਪੁਸਤਕ ਪਰਦਰਸ਼ਨੀ ਲਗਾਈ ਜਾਵੇ 'ਹੱਡ-ਬੀਤੀਆਂ ਜੱਗ-ਬੀਤੀਆਂ' ਨੂੰ ਵੱਧ ਤੋਂ ਵੱਧ ਸਥਾਨ ਦਿੱਤਾ ਜਾਵੇ ਤਾਂ ਜੋ ਦੇਸ਼ ਵਿਦੇਸ਼ ਚੋਂ ਵੀ ਲੋਕ ਅੰਧ ਵਿਸ਼ਵਾਸ਼ ਤੋਂ ਛੁਟਕਾਰਾ ਪਾ ਸਕਣ।

  -ਨਰਿੰਦਰ ਰਸਵੰਤ, ਬੰਗੀ ਰੁਘੂ

- ਨਰਿੰਦਰ ਜੀ, ਜਾਦੂ ਦੇ ਟਰਿਕਾਂ ਬਾਰੇ ਗਾਹੇ-ਬਗਾਹੇ ਪਰਚੇ 'ਚ ਛਪਦਾ ਰਹਿੰਦਾ ਹੈ। ਪਰ ਦਿਲਚਸਪੀ ਨੂੰ ਕਾਇਮ ਰੱਖਣ ਲਈ, ਸਾਰੇ ਟਰਿਕਾਂ ਬਾਰੇ ਵਿਆਖਿਆ ਦੇਣ ਤੋਂ ਪ੍ਰਹੇਜ ਰਖਿਆ ਹੋਇਆ ਹੈ। ਉਂਝ ਜਾਦੂ ਸਾਡੇ ਲਈ ਕਲਾ ਅਤੇ ਹੱਥਫੇਰੀ ਦਾ ਕਮਾਲ ਹੈ, ਇਸ ਤੋਂ ਵੱਧ ਕੁਝ ਨਹੀਂ। ਤਸਵੀਰਾਂ ਦੇਣੀਆਂ ਹਾਲ ਦੀ ਘੜੀ ਸੰਭਵ ਨਹੀਂ। ਅੰਗਰੇਜੀ ਵਿੱਚ ਛਪਿਆ ਤਰਕਸ਼ੀਲ ਸਹਿਤ, ਇੰਡੀਅਨ ਰੈਸ਼ਨੇਲਿਸ਼ਟ ਐਸੋਸੀਏਸ਼ਨ 779, ਪੈਕੇਟ 5, ਮਯੂਰ ਵਿਹਾਰ। ਨਵੀਂ ਦਿੱਲੀ ਨਾਲ ਸੰਪਰਕ ਕੀਤਾ ਜਾ ਸਕਦਾ ਹੈ। ਸੁਸਾਇਟੀ ਦਾ ਕਾਰਜ ਖੇਤਰ ਪੰਜਾਬ ਹੋਣ ਕਰਕੇ ਇਸ ਦਾ ਸਾਹਿਤ ਪੰਜਾਬੀ 'ਚ ਹੀ ਛਪਾਇਆ ਜਾਂਦਾ ਹੈ। ਕਾਰਜਖੇਤਰ ਗੈਰ ਪੰਜਾਬੀ ਖੇਤਰਾਂ ਤੱਕ ਵਧਣ ਨਾਲ ਅਤੇ ਸੁਸਾਇਟੀ ਦੇ ਵਿਕਾਸ ਨਾਲ ਭਵਿੱਖ ਵਿੱਚ ਹਿੰਦੀ ਪ੍ਰਕਾਸ਼ਨ ਦੀਆਂ ਸੰਭਾਨਵਾਂ ਬਣ ਸਕਦੀਆਂ ਹਨ। ਹਾਲ ਦੀ ਘੜੀ ਨਹੀਂ।

- ਟਾਇਟਲ ਹਰ ਵਾਰ ਬਦਲ-2 ਕੇ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਕਾਸ਼ਿਤ ਕਰਨਾ ਚਾਹੀਦਾ ਹੈ। ਕੁਝ ਸਥਾਈ ਪਰ ਰੋਚਕ ਕਾਲਮ ਜਰੂਰੀ ਹੋਣੇ ਚਾਹੀਦੇ ਹਨ! ਜਿਵੇਂ ਬੱਚਿਆਂ ਲਈ, 'ਵਧਦੇ ਕਦਮ' ਜਾਂ 'ਨਵੇਂ ਰਾਹ' ਜਾਂ ਹੋਰ ਸਿਰਲੇਖ ਅਧੀਨ ਨਵੀਆਂ ਨਵੀਆਂ ਖੋਜਾਂ, ਤਰੀਕਿਆਂ ਬਾਰੇ ਜਾਣਕਾਰੀ ਹੋਣੀ ਚਾਹੀਦੀ ਹੈ। 'ਕੱਲ ਜੋ ਬੀਤ ਗਿਆ', ਜਾਂ 'ਬਦਲ ਰਹੇ ਲੋਕ', ਪੁਰਾਣੇ ਰੀਤੀ ਰਵਾਜਾਂ, ਵਹਿਮਾਂ ਭਰਮਾਂ ਹੋਰ ਤਰੀਕਿਆਂ ਬਾਰੇ ਜਾਣਕਾਰੀ ਦੇਣਾ, ਜੋ ਅਸੀਂ ਛੱਡ ਚੁੱਕੇ ਹਾਂ ਜਾਂ ਜਿਨ੍ਹਾਂ ਨੂੰ ਅਸੀਂ ਤੋੜ ਰਹੇ ਹਾਂ। ਕੇਸ ਰਿਪੋਰਟਾਂ ਸੰਖੇਪ ਹੋਣੀਆਂ ਚਾਹੀਦੀਆਂ ਹਨ।

  -ਜਸ ਦੇਵਿੰਦਰ ਰੱਤੀ, ਲੁਧਿਆਣਾ

---

– ਸਫਾ 3 ਦਾ ਬਾਕੀ —

ਵਿਗਿਆਨਕ ਪਹੁੰਚ ਅਤੇ ਪਦਾਰਥਵਾਦੀ ਨਜਰੀਆ ਸਾਡਾ ਮਾਰਗ ਦਰਸ਼ਨ ਕਰਨਗੇ। ਅਸੀਂ ਅਪਣੇ ਸਮਾਜਿਕ, ਸਿਆਸੀ, ਸਭਿਆਚਾਰਕ ਮੱਸਲਿਆਂ ਦਾ ਤਰਕਸ਼ੀਲ ਕਰਮਯੋਗੀਆਂ ਵਾਂਗ ਸਾਹਮਣਾ ਕਰਾਂਗੇ। ਆਉ ਦੇਖੀਏ :

★ ਕੀ ਅਸੀਂ ਵੱਡੀ ਧਿਰ ਦੀ ਫਿਰਕੂ ਧੌਂਸ ਨੂੰ ਸੰਬੋਧਿਤ ਹੋਣ ਲੱਗਿਆਂ ਕਦੇ ਛੋਟੀ ਧਿਰ ਦੀ ਫਿਰਕੂ ਪੈਂਤੜੇ ਬਾਜੀ ਦਾ ਸ਼ਿਕਾਰ ਤਾਂ ਨਹੀਂ ਹੁੰਦੇ ਕੀ ਅਸੀਂ ਅਜਿਹੇ ਮੱਸਲਿਆਂ ਪ੍ਰਤੀ ਬਿਨਾਂ ਉਲਾਰ ਹੋਇਆਂ ਜਮਹੂਰੀ ਅਤੇ ਤਰਕਸ਼ੀਲ ਪੈਂਤੜਾ ਬਰਕਰਾਰ ਰੱਖਿਆ ਹੈ?

★ ਕੀ ਅਸੀਂ ਆਲੇ ਦੁਆਲੇ ਸੰਪਰਕ ਵਿੱਚ ਆਉਂਦੇ ਲੋਕਾਂ/ਵਿਅਕਤੀਆਂ ਨੂੰ ਵਿਗਿਆਨਕ ਅਤੇ ਤਰਕਸ਼ੀਲ ਬਣਾਉਣ ਲਈ ਕੋਈ ਵੀ ਦਿਨ ਅਜ਼ਾਈ ਨਹੀਂ ਜਾਣ ਦੇ ਰਹੇ ?

# ਪਾਠਕ ਵਿਚਾਰ ਮੰਚ

## ਭ੍ਰਿਸ਼ਟਾਚਾਰ ਅਤੇ ਨੈਤਿਕਤਾ

ਪਾਠਕ ਵਿਚਾਰ-ਮੰਚ ਦੀ ਚਲਦੀ ਲੜੀ ਅਧੀਨ ਉਕਤ ਵਿਸ਼ੇ ਤੇ ਤਰਕਸ਼ੀਲ ਦੇ ਪਾਠਕਾਂ ਦੇ ਲੇਖਾਂ ਦੀ ਉਡੀਕ ਰਹੇਗੀ। ਭ੍ਰਿਸ਼ਟਾਚਾਰ ਇੱਕ ਜੀਵਨ-ਮੁੱਲ ਬਣਕੇ ਸਾਡੀ ਜ਼ਿੰਦਗੀ ਦੀ ਮੁੱਖ ਧਾਰਾ ਦਾ ਇੱਕ ਅਨਿੱਖੜਵਾਂ ਅੰਗ ਬਣ ਗਿਆ ਹੈ। ਵੱਖ ਵੱਖ ਧਰਮਾਂ ਤੇ ਇਸਦੇ ਝੰਡਾ ਬਰਦਾਰਾਂ ਵੱਲੋਂ ਸਾਫ਼ ਸੁਥਰੀ ਜ਼ਿੰਦਗੀ ਜਿਉਣ ਦੇ ਪ੍ਰਚਾਰ ਦੇ ਬਾਵਜੂਦ ਇਹ ਨਾ ਮੁਰਾਦ ਰੋਗ ਮਨੁੱਖੀ ਸਬੰਧਾਂ ਵਿਚਲੀ ਰਵਾਨਗੀ ਨੂੰ ਚਟਮ ਕਰ ਰਿਹਾ ਹੈ। ਬੱਚਿਆਂ ਦੇ ਭਵਿੱਖ, ਨਿੱਜੀ ਖੁਸ਼ੀ ਅਤੇ ਆਰਥਿਕ ਸੁਰੱਖਿਆ ਵਰਗੇ ਬਹਾਨਿਆਂ ਹੇਠ ਨੈਤਿਕਤਾ ਦਮ ਤੋੜ ਰਹੀ ਹੈ। ਕੀ ਇਹ ਵਬਾ ਜੀਵ ਵਿਗਿਆਨਕ ਗੁਣ ਹੈ ? ਜਾਂ ਇਸ ਦੀਆਂ ਜੜ੍ਹਾਂ ਸਾਡੇ ਸਮਾਜਿਕ-ਆਰਥਿਕ ਪ੍ਰਬੰਧ ਵਿੱਚ ਹਨ ? ਕੀ ਇਸ ਨੂੰ ਜੀਵਨ ਦੇ ਇੱਕ ਅਟੁੱਟ ਮੁੱਲ ਵਜੋਂ ਹੀ ਸਵੀਕਾਰ ਕਰ ਲੈਣਾ ਚਾਹੀਦਾ ਹੈ ? ਜਾਂ ਇਸ ਦੇ ਖਿਲਾਫ਼ ਤੇ ਨਾਲ ਨਾਲ ਭ੍ਰਿਸ਼ਟਾਚਾਰ ਰਹਿਤ ਭਾਈਚਾਰਾ ਉਸਾਰਨਾ ਚਾਹੀਦਾ ਹੈ ? ਕੀ ਸਾਡੀ ਵਿਦਿਆ-ਪ੍ਰਣਾਲੀ ਤੇ ਪਰਿਵਾਰਕ ਜ਼ਿੰਦਗੀ ਭ੍ਰਿਸ਼ਟਾਚਾਰ ਦੇ ਪੰਘੂੜੇ ਹਨ ? ਜਾਂ ਇਸ ਦੀ ਹੋਂਦ ਜਾਇਦਾਦ ਦੀ ਨਿੱਜੀ ਮਾਲਕੀ ਨਾਲ ਜੁੜੀ ਹੋਈ ਹੈ। ਇਸ ਸਬੰਧੀ ਲਿਖਤਾਂ 10 ਅਪ੍ਰੈਲ, 1992 ਤੱਕ ਸੰਪਾਦਕ ਪਾਸ ਪੁੱਜਣੀਆਂ ਚਾਹੀਦੀਆਂ ਹਨ।

—ਸੰਪਾਦਕ

If Undelivered, Please Return :

TARKSHEEL

Post Box No 22,

BARNALA-148101

PRINTED MATTER

To,